ੴ ਸਤਿਗੁਰ ਪ੍ਰਸਾਦਿ ॥

109

ਰਣੁ ਦੇਖਿ ਸੂਰੇ ਚਿਤ ਉਲਾਸ

# ਖਾਲਸਾ ਸੋਇ ਜੁ ਚੜ੍ਹੈ ਤੁਰੰਗ
# ਖਾਲਸਾ ਸੋਇ ਕਰੈ ਨਿਤ ਜੰਗ

ਗੁਰੂ ਨਾਨਕ ਮਿਸ਼ਨ ਪਟਿਆਲਾ ।

28 ਪੈਸੇ

ਗੁਰੂ ਨਾਨਕ ਮਿਸ਼ਨ ਦੇ ਟ੍ਰੈਕਟ ਨੰ: ੧੦੬ ਵਿਚ ਮਨੁਖੀ ਸੁਭਾਵਾਂ ਦੇ ਕਲਜੁਗੀ ਹੋ ਜਾਣ ਕਾਰਨ ਜੋ ਅਧੋਗਤੀ ਵਾਲੀ ਹਾਲਤ ਪੈਦਾ ਹੋ ਗਈ ਸੀ ਉਸ ਦੇ ਸੁਧਾਰ ਲਈ ਗੁਰੂ ਨਾਨਕ ਦੇਵ ਜੀ ਦਾ ਸੰਸਾਰ ਤੇ ਪ੍ਰਗਟ ਹੋਣਾ ਅਤੇ ਸਤਿਨਾਮ ਦੇ ਮਹਾਂ ਮੰਤਰ ਦੁਆਰਾ ਲੋਕਾਂ ਦੀ ਉਧਾਰ ਦੀ ਬਿਧਿ ਬਣਾਉਣਾ ਦਰਸਾਇਆ ਗਿਆ ਸੀ। ਪ੍ਰੰਤੂ ਚੂੰਕਿ ਇਹ ਬਹੁਤ ਵਡੀ ਘਾਲਣਾ ਦਾ ਕੰਮ ਸੀ ਗੁਰੂ ਜੀ ਨੇ ਦਸ ਸਰੂਪਾਂ ਅੰਦਰ ਵਿਚਰ ਦੇ ਇਕ ਵਿਲੱਖਣ ਜਮਾਤ ਦੀ ਉਸਾਰੀ ਕੀਤੀ ਜੋ ਸਤਿ ਅਤੇ ਅਸਤਿ ਦੇ ਘਮਸਾਨ ਅੰਦਰ ਸਤਿ ਦੀ ਜੈਕਾਰ ਕਰਾਵੇ ਜਿਸ ਰਾਹੀਂ ਧਰਮ ਦੀ ਵਿਰਿਧੀ ਹੋਵੇ ਅਤੇ ਮਲੇਛ ਪੁਣਾ ਖੈ ਹੋਵੇ, ਇਸ ਨੂੰ ਗੁਰੂ ਜੀ ਨੇ 'ਖਾਲਸਾ' ਦਾ ਨਾਉਂ ਦਿਤਾ ਅਤੇ ਸਤਿ ਧਰਮ ਦੀ ਬਹਾਲੀ ਦੀ ਸਉਂਪਨਾ ਕੀਤੀ। ਇਹ ਵਿਚਾਰ ਟ੍ਰੈਕਟ ਨੰ: ੧੦੮ ਵਿਚ ਪ੍ਰਗਟਾਏ ਗਏ ਸਨ, । ਆਪਣੀ ਜਿਮੇਵਾਰੀ ਨਿਬਾਹੁਣ ਲਈ ਖਾਲਸੇ ਨੇ ਜੋ ਸਾਧਨ ਕੀਤੇ, ਉਨ੍ਹਾਂ ਵਿਚ ਇਕ ਇਹ ਵੀ ਸੀ:

'ਖਾਲਸਾ ਸੋਇ ਜੁ ਚੜ੍ਹੈ ਤੁਰੰਗ–ਖਾਲਸਾ ਸੋਇ ਕਰੈ ਨਿਤ ਜੰਗ' ਜਿਸ ਦਾ ਵਿਸਥਾਰ ਇਸ ਟ੍ਰੈਕਟ ਦਾ ਵਿਸ਼ਾ ਹੈ। ਟੇਰਕਟਾਂ ਨੂੰ ਸੰਬੰਧਤ ਵਿਸ਼ਿਆਂ ਦੇ ਇਤਿਹਾਸਕ ਬਿਆਨ ਤੇ ਸਿਧਾਂਤਕ ਵਿਆਖਿਆ ਤੇ ਸੀਮਤ ਕਰਨਾ ਪਾਠਕਾਂ ਦੇ ਗਿਆਨ ਵਿਚ ਤਾਂ ਭਾਵੇਂ ਵਾਧਾ ਕਰਦਾ ਹੈ ਪਰ ਇਨ੍ਹਾਂ ਦਾ ਵਰਤਮਾਨ ਹਾਲਾਤ ਨਾਲ ਤੁਲਨਾਤਮਕ ਅਧਿਅਨ (study) ਹੀ ਸਾਡੀ ਮੌਜੂਦਾ ਦਸ਼ਾ ਨੂੰ ਉਚਾ ਉਠਾਉਣ ਵਿਚ ਸਹਾਈ ਹੋ ਸਕਦਾ ਹੈ। ਇਸ ਲਈ ਨਵੇਂ ਵਿਸ਼ਿਆਂ ਨੂੰ ਛੂਹਣ ਸਮੇਂ ਜਤਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਦੇ ਮੂਲ ਸਿਧਾਂਤ ਜਾਂ ਇਤਹਾਸਕ ਵਾਕਿਆ ਦੇ ਨਾਲ ਮੌਜੂਦਾ ਸਿਖ ਦਸ਼ਾ ਨੂੰ ਮੇਲ ਕੇ ਪੰਥ ਦੇ ਹਾਣ ਲਾਭ ਨੂੰ ਭੀ ਵਿਚਾਰਿਆ ਜਾਵੇ। ਅਜੇਹੀ ਵਿਚਾਰ ਕਈ ਵਾਰ ਥੋੜੀ ਸਮਾਜਕ ਜਾਂ ਸਿਆਸੀ ਰੰਗਤ ਭੀ ਫੜ ਲੈਂਦੀ ਹੈ ਜਿਹਾ ਕਿ ਉਕਤ ਵਰਣੇ ਦੋਹਾਂ ਟ੍ਰੈਕਟਾਂ ਅਤੇ ਇਸ ਟ੍ਰੈਕਟ ਵਿਚ ਹੋਇਆ ਹੈ। ਸੂਰਮਾ ਹੋਣ ਦੇ ਨਾਤੇ ਖਾਲਸੇ ਦੇ ਕੀ ਗੁਣ ਹਨ ਅਤੇ ਇਨ੍ਹਾਂ ਗੁਣਾਂ ਦਾ ਪ੍ਰਵੇਸ਼ ਖਾਲਸੇ ਅੰਦਰ ਕਿਵੇਂ ਹੋ ਸਕਦਾ ਹੈ ਇਸ ਟ੍ਰੈਕਟ ਦੇ ਵਿਚਾਰ ਦਾ ਕੇਂਦਰੀ ਨੁਕਤਾ ਹੈ। ਇਸ ਬਾਰੇ ਪਾਠਕ ਕੋਈ ਨਿਜ ਦਾ ਵਿਚਾਰ ਦੇਣਾ ਚਾਹੁਣ ਤਾਂ ਉਸ ਦਾ ਹਾਰਦਿਕ ਸੁਆਗਤ ਕੀਤਾ ਜਾਵੇਗਾ।

ਨੋਟ :– ਸੰਬੰਧਤ ਸਜਣਾਂ ਦੇ ਗਿਆਤ ਲਈ ਦਸਿਆ ਜਾਂਦਾ ਹੈ ਕਿ ਕਾਗ਼ਜ਼ ਦੀ ਮਹਿੰਗਾਈ ਅਤੇ ਡਾਕ ਖਰਚੇ ਵਿਚ ਵਾਧੇ ਸਦਕਾ ਮਿਸ਼ਨ ਦੇ ਸਹਾਇਕ ਮੈਂਬਰਾਂ ਲਈ ਸਾਲਾਨਾ ਚੰਦਾ 1-1-75 ਤੋਂ ਪੰਜ ਦੀ ਬਜਾਏ ਸਤ ਰੁਪੈ ਕੀਤਾ ਗਿਆ ਹੈ।

ਸਕੱਤਰ

੧ੴ ਸਤਿਗੁਰ ਪ੍ਰਸਾਦਿ ॥

# ਖਾਲਸਾ ਸੋਇ ਜੁ ਚੜ੍ਹੈ ਤੁਰੰਗ
# ਖਾਲਸਾ ਸੋਇ ਕਰੈ ਨਿਤ ਜੰਗ

ਇਨਾਂ ਤੁਕਾਂ ਦੇ ਅਖਰੀ ਅਰਥ ਬੜੇ ਸਪਸ਼ਟ ਹਨ ਕਿ ਖਾਲਸਾ ਓਹ ਹੈ ਜੋ ਘੋੜੇ ਤੇ ਸਵਾਰ ਰਹਿੰਦਾ ਅਤੇ ਨਿਤ ਦਿਹਾੜੇ ਜੰਗ ਰਚਾਈ ਰਖਦਾ ਹੈ। ਐਸੇ ਮਨੁਖ ਲਈ ਕੁਝ ਵਿਸ਼ੇਸ਼ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ : ਪਹਿਲੀ ਗੱਲ ਇਹ ਕਿ ਓਹ ਸਦਾ ਤਤਪਰ ਯਾਨਿ ਤਿਆਰ ਬਰ ਤਿਆਰ ਤੇ ਸਾਵਧਾਨ ਰਹਿੰਦਾ ਹੈ। ਉਸ ਵਿਚ ਢਿਲਿਆਈ ਜਾਂ ਅਵੇਸਲਾਪਨ ਕਦੀ ਆਉਂਦਾ ਹੀ ਨਹੀਂ, ਵਰਨਾ ਓਹ ਘੋੜੇ ਦਾ ਸਵਾਰ ਨਹੀਂ ਹੋ ਸਕਦਾ। ਖਾਲਸੇ ਦੇ ਘੋੜੇ ਉਪਰ ਸਵਾਰ ਰਹਿਣ ਦੇ ਇਹੋ ਅਰਥ ਹਨ ਕਿ ਉਸ ਦੀ ਸਾਰੀ ਜ਼ਿੰਦਗੀ ਹੀ ਖਤਰੇ ਦੇ ਮੁਕਾਬਲੇ ਦੀ ਭਾਵਨਾ (Emergency) ਵਾਲੀ ਹੁੰਦੀ ਹੈ ਉਸ ਨੂੰ ਹਰ ਸਮੇਂ ਕਿਸੇ ਨ ਕਿਸੇ ਸਾਧਨਾ ਲਈ ਸਾਵਧਾਨ (attention) ਵਾਲੀ ਦਸ਼ਾ ਵਿਚ ਰਹਿਣਾ ਜ਼ਰੂਰੀ ਭਾਸਦਾ ਹੈ। ਉਸ ਦੇ ਲਈ ਸਾਰਾ ਸੰਸਾਰ ਜੰਗ ਦਾ ਖੇਤਰ ਅਤੇ ਉਸ ਦਾ ਸਾਰਾ ਜੀਵਨ ਸਮਾਂ ਉਸ ਖੇਤਰ ਅੰਦਰ ਜੂਝਣ ਲਈ ਹੈ, ਜੇ ਓਹ ਸਾਵਧਾਨ ਨਹੀਂ ਰਹੇਗਾ ਤਾਂ ਘੋੜੇ ਤੋਂ ਡਿਗ ਪੈਣ ਵਾਂਙ ਲਤਾਂ ਬਾਹਾਂ ਤੁੜਾਉਂਦਾ ਹੀ ਰਹੇਗਾ, ਉਸ ਦੇ ਲਈ ਸੰਸਾਰ ਬਲਕਿ ਉਸ ਦਾ ਅਪਨਾ ਆਪ ਭੀ ਇਕ ਵਡਾ ਅਖਾੜਾ ਹੈ ਜਿਸ ਵਿਚ ਉਸ ਨੇ ਪਹਿਲਵਾਨਾਂ ਵਾਂਙ ਵੜਣਾ ਤੇ ਵਿਚਰਨਾ ਹੈ। ਰਤਾ ਭਰ ਦਾ ਅਵੇਸਲਾ ਹੋਣਾ ਭੀ ਉਸ ਦੀ ਹਾਨੀ ਦਾ ਕਾਰਨ ਹੋ ਸਕਦਾ ਹੈ। ਦੂਜੀ ਗਲ ਉਸ ਦੇ ਅੰਦਰ ਡਰ ਜਾਂ ਭੈ ਰੰਚਕ ਮਾਤਰ ਭੀ ਨਹੀਂ ਹੁੰਦਾ ਕਿਉਂਕਿ ਭੈ ਮੰਨਣ ਵਾਲਾ ਆਦਮੀ ਰਣ ਤਤੇ ਅੰਦਰ ਜੂਝਣ ਵਾਸਤੇ ਕਦੀ ਤਿਆਰ ਨਹੀਂ ਹੁੰਦਾ : 'ਸੂਰੁ ਕਿ ਸਨਮੁਖ ਰਣ ਤੇ ਡਰਪੈ'

ਅਰਥਾਤ ਓਹ ਕਾਹਦਾ ਸੂਰਮਾ ਹੋਇਆ ਜੋ ਜੰਗ ਦਾ ਡਰ ਮੰਨੇ। ਬਲਕਿ ਗੁਰੂ ਅਰਜਨ ਦੇਵ ਜੀ ਦੇ ਕਥਨ ਅਨੁਸਾਰ ਰਣ ਖੇਤਰ ਵੇਖਣ ਸਾਰ ਸੂਰਮੇ ਦੇ ਅੰਦਰ ਜੂਝਣ ਦਾ ਚਾਉ ਚੜ੍ਹ ਜਾਂਦਾ ਹੈ : 'ਰਣੁ ਦੇਖਿ ਸੂਰੇ ਚਿਤ ਉਲਾਸ' (ਬਸੰਤ)

ਲੜਾਈ ਵਿਚ ਫੱਟੜ ਹੋ ਜਾਣਾ ਜਾਂ ਮੌਤ ਦਾ ਵਾਪਰਨਾ ਦੋਵੇਂ ਗੱਲਾਂ ਸੰਭਵ ਹੁੰਦੀਆਂ ਹਨ। ਜੋ ਮਨੁਖ ਇਹ ਜਾਣਦਾ ਹੋਇਆ ਭੀ ਜੰਗ ਵਿਚ ਜਾਣੋਂ ਸੰਕੋਚ ਨਹੀਂ ਕਰਦਾ ਉਸ ਨੇ ਸਰੀਰਕ ਦੁਖ ਅਤੇ ਮੌਤ ਦੋਨਾਂ ਡਰਾਂ ਨੂੰ ਜਿੱਤ ਲਿਆ ਹੋਇਆ ਹੁੰਦਾ ਹੈ। ਉਸ ਦੇ ਅੰਦਰ ਦੀ ਇਕੋ ਇਛਾ ਕਰ ਗੁਜ਼ਰਨ ਦੀ ਹੁੰਦੀ ਹੈ ਓਹ ਇਹ ਨਹੀਂ ਸੋਚਦਾ ਕਿ ਨਤੀਜਾ ਕੀ ਹੋਵੇਗਾ-ਜੰਗ ਅੰਦਰ ਵੜਿਆ ਆਦਮੀ ਹਿਸਾਬੀ (Calculating mind) ਨਹੀਂ ਹੁੰਦਾ, ਬਲਕਿ ਉਸ ਨੂੰ ਨਿਸਚਾ ਹੁੰਦਾ ਹੈ ਕਿ ਓਹ ਜ਼ਰੂਰ ਜਿਤੇਗਾ। ਆਪਨੀ ਫਤਹ ਦੇ ਭਰੋਸੇ ਓਹ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ. ਉਸ ਨੂੰ ਆਪਨੇ ਕਰਤਵ ਉਤੇ ਕਦੀ ਅਫਸੋਸ, ਚਿੰਤਾ ਜਾਂ ਫਿਕਰ ਨਹੀਂ ਹੁੰਦਾ। ਉਸ ਦਾ ਇਹ ਵਿਸ਼ਵਾਸ਼ ਹੁੰਦਾ ਹੈ ਕਿ ਜੋ ਵਰਤਨਾ ਹੈ ਵਰਤ ਕੇ ਹੀ ਰਹੇਗਾ, ਬਲਕਿ ਉਸ ਦਾ ਜੰਗ ਅੰਦਰ ਵੜਨਾ ਭੀ ਕਿਸੇ ਨ ਮੇਟੇ ਜਾ ਸਕਨ ਵਾਲੇ ਹੁਕਮ ਦੇ ਅਧੀਨ ਹੀ ਹੋਇਆ ਹੈ। ਇਹ ਉਸ ਦੇ ਨਿਜ ਦੀ ਕੋਈ ਗੱਲ ਨਹੀਂ ਸਗੋਂ ਨ ਟਲਨ ਵਾਲੀ ਭਾਵੀ ਦੇ ਅਨਕੂਲ ਹੈ, ਇਸ ਤਰਾਂ ਵਾਹਿਗੁਰੂ ਦੀ ਅਟੱਲ ਰਜ਼ਾ ਪਰ ਉਸ ਦਾ ਨਿਸਚਾ ਬੜਾ ਦ੍ਰਿੜ ਹੁੰਦਾ ਹੈ। ਫਿਰ ਖਾਲਸਾ ਹੋਣ ਦੀ ਹੈਸੀਅਤ ਵਿਚ ਉਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਕੀਤੀ ਅਰਦਾਸ 'ਜੂਝ ਮਰਉਂ ਰਣ ਮੈਂ ਤਜ ਭੈ' ਵਾਰ ਵਾਰ ਟੁੰਬਦੀ ਹੈ ਅਤੇ ਉਹ ਇਉਂ ਲੜਦਾ ਹੈ ਜਿਵੇਂ ਗੁਰੂ ਗੋਬਿੰਦ ਸਿੰਘ ਉਸ ਦੀ ਲੜਾਈ ਨੂੰ ਸਾਖਿਆਤ ਵੇਖ ਰਿਹਾ ਹੁੰਦਾ ਹੈ। ਇਸ ਤਰ੍ਹਾਂ ਉਸ ਦੇ ਅੰਦਰ ਆਪਨੀ ਬਹਾਦਰੀ ਵਿਖਾਉਣ ਦਾ ਚਾ ਚੜ੍ਹਿਆ ਹੁੰਦਾ ਹੈ ਜਿਸ ਚਾ ਅੰਦਰ ਉਸ ਦੇ ਸਾਰੇ ਭੈ ਫਿਕਰ ਦੂਰ ਹੋ ਗਏ ਹੁੰਦੇ ਹਨ।

ਫਿਰ ਜੇ ਕਰ ਉਸ ਨੂੰ ਇਹ ਭੀ ਨਿਸਚਾ ਹੋਵੇ ਕਿ ਉਹ ਆਪਨੇ ਗੁਰੂ ਦੇ ਕਿਸੇ ਸੁਆਰਥ (cause) ਹਿਤ ਲੜ ਰਿਹਾ ਹੈ ਤਦ ਤਾਂ ਉਸ ਦਾ ਲੜਨਾ ਸਚ ਮੁਚ ਹੀ ਵੇਖਣ ਵਾਲਾ ਹੁੰਦਾ ਹੈ। ਐਸੀ ਲੜਾਈ ਲੜਦਾ ਹੋਇਆ ਉਹ ਥਕਦਾ ਜਾਂ ਅਕੁਦਾ ਨਹੀਂ। ਚੂੰਕਿ ਲੜਨਾ ਉਸ ਦੇ ਲਈ ਇਕ ਚਾ ਬਣ ਗਿਆ ਹੁੰਦਾ ਹੈ ਇਸ ਲਈ ਅਪਨਾ ਚਾ ਪੂਰਾ ਕਰਨ ਲਈ ਓਹ ਭਾਲ ੨ ਜੰਗ ਲਭਦਾ ਹੈ ਅਤੇ ਇਸ ਤਰਾਂ

ਇਹ ਉਸ ਦਾ ਨਿਤਾਪ੍ਰਤ ਦਾ ਕਰਤਵ ਬਣ ਜਾਂਦਾ ਹੈ।

ਖਾਲਸੇ ਦੇ ਜੰਗ ਅਤੇ ਹੋਰ ਲੋਕਾਂ ਦੇ ਲੜਨ ਵਿਚ ਇਕ ਬਹੁਤ ਵਡਾ ਫਰਕ ਇਹ ਹੈ ਕਿ ਆਮ ਲੋਕ ਨਿਜ ਸੁਆਰਥ ਦੀ ਸਿਧੀ ਲਈ ਲੜਦੇ ਹਨ ਉਨ੍ਹਾਂ ਦਾ ਨਿਸ਼ਾਨਾ ਜ਼ਰ, ਜੋਰੂ ਜਾਂ ਜ਼ਮੀਨ ਹਾਸਲ ਕਰਨਾ ਜਾਂ ਕਿਸੇ ਪਾਸੋਂ ਅਪਨਾ ਬਦਲਾ ਲੈਣਾ ਹੁੰਦਾ ਹੈ ਜਾਂ ਜਿਸ ਦੇ ਓਹ ਨੌਕਰ ਜਾਂ ਮੁਲਾਜ਼ਮ ਹਨ ਉਸ ਦੀ ਵਫਾਦਾਰੀ ਕਰਨੀ ਓਹ ਆਪਨਾ ਫਰਜ਼ ਸਮਝਦੇ ਹਨ। ਖਾਲਸੇ ਦੇ ਲੜਨ ਵਿਚ ਵਡੀ ਗੱਲ 'ਖਾਲਸਾ' ਨਾਮ ਦੀ ਲਾਜ ਪਾਲਣ ਦੀ ਹੁੰਦੀ ਹੈ। ਆਪਣੇ ਗੁਰੂ, ਗੁਰ ਪੰਥ ਜਾਂ ਸਿਖੀ ਅਸੂਲ ਦੀ ਬਹਾਲੀ ਲਈ ਜੂਝ ਮਰਨ ਜੇਡੀ ਤਾਂ ਖਾਲਸੇ ਲਈ ਹੋਰ ਕੋਈ ਗੱਲ ਹੀ ਨਹੀਂ, ਪਰ ਜੇ ਇਸ ਤੋਂ ਬਿਨਾਂ ਕਿਸੇ ਹੋਰ ਸੁਆਰਥ ਲਈ ਭੀ ਓਹ ਲੜਦਾ ਹੈ ਤਦ ਭੀ ਉਸ ਦੇ ਸਾਮ੍ਹਣੇ ਮੁਖ ਗੱਲ ਇਹੋ ਹੁੰਦੀ ਹੈ ਕਿ ਉਸ ਦੀ ਕਿਸੇ ਕਮਜ਼ੋਰੀ ਕਾਰਨ 'ਖਾਲਸਾ' ਨਾਮ ਨੂੰ ਲੀਕ ਨ ਲਗੇ-ਇਸ ਬਾਰੇ ਇਉਂ ਲਿਖਿਆ ਹੈ :

'ਖਾਲਸਾ ਸੋਇ ਲੜੇ ਹੋਇ ਆਗੇ'

ਫਿਰ ਐਸਾ ਆਦਮੀ ਸਰੀਰਕ ਤੌਰ ਹੀਣਾ ਜਾਂ ਕਮਜ਼ੋਰ ਨਹੀਂ ਹੁੰਦਾ ਸਗੋਂ ਉਸ ਦਾ ਸਰੀਰ ਅਰੋਗ ਮਜ਼ਬੂਤ ਅਤੇ ਉਸ ਦੀਆਂ ਬਾਹਾਂ ਵਿਚ ਬਲ ਹੁੰਦਾ ਹੈ ਅਤੇ ਉਸ ਨੂੰ ਆਪਨੇ ਬਲਵਾਨ ਹੋਣ ਤੇ ਭੀ ਨਿਸਚਾ ਹੁੰਦਾ ਹੈ।

ਫਿਰ ਉਹ ਸ਼ਸਤਰ ਧਾਰੀ ਹੁੰਦਾ ਹੈ ਉਸ ਨੂੰ ਤੁਸੀਂ ਕਦੇ ਸ਼ਸ਼ਤਰ ਤੋਂ ਬਗੈਰ ਨਹੀਂ ਵੇਖੋਗੇ। ਸ਼ਸਤਰ ਹਥ ਵਿਚ ਹੋਵੇ ਤਾਂ ਇਹ ਨਿਰਾ ਸਰੀਰਕ ਸਮਰੱਥਾ ਵਿਚ ਹੀ ਵਾਧਾ ਨਹੀਂ ਕਰਦਾ ਬਲਕਿ ਸ਼ਸਤਰ ਧਾਰੀ ਮਨੁਖ ਦਾ ਹੌਸਲਾ ਕਈ ਗੁਣਾਂ ਵਧ ਜਾਂਦਾ ਹੈ ਅਤੇ ਓਹ ਜੰਗ ਵਿਚ ਚੰਗੇ ਹਥ ਵਿਖਾ ਸਕਦਾ ਹੈ। ਸ਼ਸਤਰ ਹੀਨ ਮਨੁਖ ਭੇਡ ਸਮਾਨ ਹੁੰਦਾ ਹੈ ਅਤੇ ਸ਼ਸਤਰ ਧਾਰੀ ਸ਼ੇਰ ਸਮਾਨ। ਜਿਵੇਂ ਇਕ ਸ਼ੇਰ ਸਾਰੇ ਇੱਜੜ ਤਥਾ ਜੰਗਲ ਦੇ ਸਾਰੇ ਜੀਵਾਂ ਨੂੰ ਅਗੇ ਲਾ ਲੈਂਦਾ ਹੈ ਇਉਂ ਹੀ ਸ਼ਸਤਰ ਧਾਰੀ ਤੇ ਸ਼ਸਤਰ ਹੀਨ ਦੀ ਗੱਲ ਹੈ।

ਸੋ ਜਿਸ ਖਾਲਸੇ ਬਾਰੇ ਇਉਂ ਕਿਹਾ ਹੈ : 'ਖਾਲਸਾ ਸੋਇ ਜੁ ਚੜ੍ਹੈ ਤੁਰੰਗ— ਖਾਲਸਾ ਸੋਇ ਕਰੇ ਨਿਤ ਜੰਗ' ਉਸ ਦੇ ਵਿਸ਼ੇਸ਼ ਗੁਣ ਇਹ ਹਨ :

(੧) ਓਹ ਸਦਾ ਸਾਵਧਾਨ ਰਹਿੰਦਾ ਹੈ

(੨) ਉਸ ਦੇ ਅੰਦਰ ਡਰ ਦੀ ਭਾਵਨਾ ਬਿਲਕੁਲ ਨਹੀਂ ਹੁੰਦੀ

(੩) ਉਸ ਨੂੰ ਆਪਣੀ ਜਿੱਤ ਨਿਸਚੇ ਹੁੰਦੀ ਹੈ ਜਿਸ ਲਈ ਓਹ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ

(੪) ਵਾਹਿਗੁਰੂ ਦੀ ਅਟੱਲ ਰਜ਼ਾ ਪਰ ਉਸ ਦਾ ਵਿਸ਼ਵਾਸ ਦ੍ਰਿੜ ਹੁੰਦਾ ਹੈ

(੫) ਜੰਗ ਅੰਦਰ ਜੂਝਣ ਸਮੇਂ ਉਸ ਦੇ ਸਾਮ੍ਹਣੇ ਵਿਸ਼ੇਸ਼ ਗੱਲ 'ਖਾਲਸਾ' ਨਾਮ ਦੀ ਲਾਜ ਪਾਲਣਾ ਹੁੰਦੀ ਹੈ

(੬) ਓਹ ਸ਼ਸਤਰ ਹੀਨ ਕਦੀ ਨਹੀਂ ਹੁੰਦਾ

(੭) ਓਹ ਸਰੀਰਕ ਤੌਰ ਬਲਵਾਨ ਹੁੰਦਾ ਹੈ

(੮) ਸੈਣਕੀ ਜੀਵਨ (martial) ਹੋਣਾ ਉਸ ਦਾ ਇਕ ਵਿਸੇਸ਼ ਗੁਣ ਹੈ ।

ਹੁਣ ਅਸਾਂ ਇਹ ਵੇਖਣਾ ਹੈ ਕਿ ਇਨ੍ਹਾਂ ਗੁਣਾਂ ਦੇ ਧਾਰਨੀ ਬਣਨ ਵਾਸਤੇ ਅਜੇਹੇ ਕੇਹੜੇ ਸਾਧਨ ਹਨ ਜਿਨ੍ਹਾਂ ਨੂੰ ਅਪਨਾਉਣ ਨਾਲ ਖਾਲਸੇ ਦੇ ਅੰਦਰ ਇਹ ਗੁਣ ਪ੍ਰਵੇਸ਼ ਕਰਦੇ ਹਨ । ਕੁਦਰਤ ਦਾ ਇਹ ਨਿਯਮ ਹੈ ਕਿ ਜਿਸ ਗੱਲ ਨੂੰ ਗ੍ਰਹਿਣ ਕਰਨਾ ਹੋਵੇ ਉਸ ਦੇ ਲਈ ਲੰਬਾ ਅਭਿਆਸ ਜਾਂ ਮਸ਼ਕ ਪਕਾਉਣੀ ਪੈਂਦੀ ਹੈ ਤਾਂ ਕਿਤੇ ਓਹ ਮਨੁਖ ਦੇ ਸੁਭਾਉ ਅੰਦਰ ਰਚਦੀ ਹੈ ਅਤੇ ਜਦੋਂ ਕਿਸੇ ਦਾ ਐਸਾ ਸੁਭਾਉ ਬਣ ਜਾਵੇ ਤਾਂ ਫਿਰ ਉਸ ਪਾਸੋਂ ਓਹ ਗੱਲ ਸੁਤੇ ਸਿਧ (ਬਿਨਾ ਖਾਸ ਜਤਨ ਦੇ) ਹੁੰਦੀ ਚਲੀ ਜਾਂਦੀ ਹੈ । ਇਸ ਲਈ ਖਾਲਸੇ ਅੰਦਰ ਇਨ੍ਹਾਂ ਗੁਣਾਂ ਦਾ ਪ੍ਰਵੇਸ਼ ਕਰਾਉਣ ਲਈ ਇਨ੍ਹਾਂ ਸਾਧਨਾਂ ਦਾ ਅਭਿਆਸ ਨਿਤਾ ਪ੍ਰਤ ਕਰਨ ਦੀ ਤਾਕੀਦ ਕੀਤੀ ਹੈ

ਸਾਵਧਾਨ ਰਹਿਣ ਦੇ ਵਿਰੋਧ ਵਾਲੀਆਂ ਗੱਲਾਂ ਹਨ ਆਲਸ, ਲੋੜ ਤੋਂ ਵਾਧੂ ਨੀਂਦ ਤੇ ਬੇਕਾਰੀ–ਇਨ੍ਹਾਂ ਤਿੰਨਾਂ ਤੋਂ ਬਚੇ ਰਹਿਣ ਵਾਲਾ ਆਦਮੀ ਸਾਵਧਾਨ ਹੋਵੇਗਾ । ਇਸ ਦੇ ਲਈ ਗੁਰਮਤਿ ਅੰਦਰ ਅੰਕਤ ਮੁਢਲਾ ਸਾਧਨ ਇਉਂ ਦਸਿਆ ਹੈ :

'ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ'

(ਵਾਰ ਗਉੜੀ)

ਅਰਥਾਤ ਪਰਭਾਤ ਵੇਲੇ ਜਾਗਣ ਦਾ ਉਦਮ ਕਰੇ ਅਤੇ ਸੁੰਵਰ ਵਿਚ ਇਸ਼ਨਾਨ ਕਰੇ । ਇਸ ਦੀ ਹੋਰ ਵਿਆਖਿਆ ਇਉਂ ਕੀਤੀ ਹੈ :

'ਚਉਥੈ ਪਹਰਿ ਸਬਾਹ ਕੈ ਸੁਰਤਿਆਂ ਉਪਜੈ ਚਾਉ
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ' (ਵਾਰ ਮਾਝ)

ਅਰਥਾਤ ਆਪਨੀ ਸੁਰਤ ਨੂੰ ਸਾਵਧਾਨ ਰਖਣ ਵਾਲੇ ਮਨੁਖਾਂ ਅੰਦਰ ਰਾਤ ਦੇ ਚੌਥੇ ਪਹਿਰ ਅਥਵਾ ਸੁਬਹ ਸਵੇਰੇ ਜਾਗਣ ਦਾ ਚਾਉ ਚੜ੍ਹਿਆ ਹੁੰਦਾ ਹੈ, ਉਨ੍ਹਾਂ ਦਾ ਦਰੀਆਵਾਂ ਨਾਲ ਪਿਆਰ ਹੁੰਦਾ ਹੈ (ਸੁਬਹ ਸਵੇਰੇ ਓਹ ਖੁੱਲ੍ਹੇ ਪਾਣੀ ਅੰਦਰ ਇਸ਼ਨਾਨ ਕਰਦੇ ਹਨ) ਅਤੇ ਉਨਾਂ ਦਾ ਮਨ ਸਚੇ ਨਾਮ ਅੰਦਰ ਜੁੜਿਆ ਹੋਇਆ ਅਤੇ ਉਹ ਰਸਨਾ ਤੋਂ ਵਾਹਿਗੁਰੂ ਵਾਹਿਗੁਰੂ ਜਪਦੇ ਹਨ। ਭਾਈ ਗੁਰਦਾਸ ਜੀ ਭੀ ਕਹਿੰਦੇ ਹਨ ਕਿ ਗੁਰੂ ਦਾ ਸਿਖ ਪਰਭਾਤ ਵੇਲੇ 'ਸਰੁ ਨਾਵੰਦਾ' ਹੈ। ਸ੍ਰੋਵਰ ਜਾਂ ਦਰਿਆ ਵਿਚ ਇਸ਼ਨਨ ਦਾ ਭਾਵ ਸੁਤੇ ਸਿਧ ਖੁੱਲ੍ਹੇ ਪਾਣੀ ਅੰਦਰ ਨਹਾਉਣਾ ਹੈ ਜਿਥੇ ਇਹ ਸੰਭਵ ਨ ਹੋਵੇ ਉਥੇ ਤਾਜ਼ੇ ਪਾਣੀ ਦਾ ਖੁੱਲ੍ਹਾ ਇਸ਼ਨਾਨ ਭੀ ਪ੍ਰਵਾਣ ਹੈ ਜਿਥੇ ਪਿਛਲੀ ਰਾਤ ਦੇ ਡਲ੍ਹਕਦੇ ਤਾਰਿਆਂ ਦੀ ਛਾਵੇਂ ਅਤੇ ਦਿਨ ਭਰ ਦੇ ਹਵਾਈ ਮੰਡਲ ਵਿਚ ਘੁਲ ਮਿਲੇ ਧੂੜ ਦੇ ਕਣੂਕਿਆਂ ਅਤੇ ਧੂੰਏਂ ਤੋਂ ਪਾਕ ਸਾਫ ਹੋਈ ਅੰਮ੍ਰਿਤ ਵੇਲੇ ਦੀ ਰਸ ਭਿੰਨੀ ਮਿਠੀ ੨ ਰੁਮਕਦੀ ਪਉਣ ਮਨੁਖੀ ਸਰੀਰ ਨੂੰ ਕੁਦਰਤ ਨਾਲ ਅਭੇਦ ਕਰਦੀ ਹੋਵੇ। ਪਿਛਲੀ ਰਾਤ ਦੀ ਅਜੇਹੀ ਅਨਭਵਤਾ ਅਧੀਨ ਹੀ ਬਾਬਾ ਫਰੀਦ ਜੀ ਨੇ ਕਿਹਾ ਸੀ :

'ਫਰੀਦਾ ਪਿਛਲ ਰਾਤ ਨਾ ਜਾਗਿਓਹਿ ਜੀਵਦੜੋ ਮੁਇਓਹਿ'

ਆਲਸ ਦਾ ਮਾਰਿਆ ਹੋਇਆ ਆਦਮੀ ਜੀਉਂਦਾ ਵੀ ਮੋਇ ਸਮਾਨ ਹੀ ਹੁੰਦਾ ਹੈ, ਆਲਸ ਤੋਂ ਬਚਣ ਵਾਸਤੇ ਹੀ ਬਾਬਾ ਫਰੀਦ ਜੀ ਪਿਛਲੀ ਰਾਤ ਜਾਗਣ ਦੀ ਤਾਕੀਦ ਕਰਦੇ ਹਨ। ਫਿਰ ਸਰੀਰ ਦੀ ਅਰੋਗਤਾ ਲਈ ਮੇਚੇ ਦੀ ਨੀਂਦ ਹੀ ਵਾਜਬ ਹੁੰਦੀ ਹੈ। ਵਾਧੂ ਦੀ ਨੀਂਦ ਮਨੁਖ ਦੀ ਸੁਪਨ ਦਸ਼ਾ (Sub-conscious mind) ਨੂੰ ਜਾਗ੍ਰਤ ਦਸ਼ਾ (conscious mind) ਉਪਰ ਹਾਵੀ ਕਰਕੇ ਚੇਤੰਨ ਸ਼ਕਤੀ ਦਾ ਅਤਿ ਨੀਵੇਂ ਮੰਡਲਾਂ ਅੰਦਰ ਪ੍ਰਵੇਸ਼ ਕਰਾ ਦੇਂਦੀ ਹੈ ਇਸ ਲਈ ਲੋੜ ਤੋਂ ਵਧ ਨੀਂਦ ਮਨੁਖ ਨੂੰ ਸਰੀਰਕ ਅਤੇ ਆਤਮਕ ਦੋਹਾਂ ਤਰਾਂ ਨਿਢਾਲ ਤੇ ਕਮਜ਼ੋਰ ਕਰਦੀ ਹੈ ਜਿਸ ਨਾਲ ਉਸ ਦੀ ਸਾਵਧਾਨ ਰਹਿਣ ਵਾਲੀ ਬਿਰਤੀ ਨਹੀਂ ਬਣ ਸਕਦੀ।

ਸਾਵਧਾਨਤਾ ਦੇ ਵਿਰੋਧ ਵਾਲੀ ਤੀਜੀ ਗੱਲ ਬੇਕਾਰੀ ਹੈ। ਬੇਕਾਰ ਮਨੁਖ ਦਾ ਆਲਸੀ ਤੇ ਆਸਾਵਧਾਨ ਹੋਣਾ ਸਧਾਰਨ ਸਮਝ ਦੀ ਗੱਲ ਹੈ, ਇਸ ਬਾਰੇ ਭੀ ਵਡੇ ਸਪਸ਼ਟ ਸ਼ਬਦਾਂ ਵਿਚ ਗੁਰੂ ਜੀ ਇਉਂ ਸੂਚਤ ਕਰਦੇ ਹਨ :

'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆਂ ਸੁਖ ਭੁੰਚੁ' (ਵਾਰ ਗੂਜਰੀ)

ਅਤੇ 'ਉਦਮੁ ਕਰਤ ਸੀਤਲ ਮਨ ਭਏ' (ਗਉੜੀ ਮ: ੫)

ਸਿਖ ਨੂੰ ਇਹ ਭੀ ਹੁਕਮ ਹੈ ਕਿ ਨਾਮ ਸਿਮਰਦਿਆਂ ਬਾਣੀ ਪੜ੍ਹਦਿਆਂ ਤਥਾ ਗੁਰੂ ਦੀ ਕਿਸੇ ਤਰਾਂ ਦੀ ਆਗਿਆ ਦਾ ਪਾਲਣ ਕਰਦਿਆਂ ਸਦਾ ਸਾਵਧਾਨ ਰਹੇ :

'ਹੋਹੁ ਸਾਵਧਾਨ ਅਪੁਨੇ ਗੁਰ ਸਿਉ' (ਰਾਮਕਲੀ ੫)

ਗੁਰੂ ਵੱਲ ਸਾਵਧਾਨ ਹੋਣ ਦਾ ਭਾਵ ਗੁਰੂ ਦੀ ਬੰਦੀ (discipline) ਅੰਦਰ ਆ ਜਾਣਾ ਹੈ। ਬੰਦੀ ਜਾਂ ਜ਼ਬਤ ਮਨੁਖ ਨੂੰ ਹਮੇਸ਼ਾ ਸਾਵਧਾਨ ਰਖਦਾ ਹੈ। ਬੰਦੀ ਵਿਚ ਪੈ ਕੇ ਹੀ ਵਿਦਿਆਰਥੀ ਆਪਣੀ ਪੜ੍ਹਾਈ ਵੱਲ ਸਾਵਧਾਨ ਹੁੰਦਾ ਹੈ। ਦੁਨੀਆਂ ਦੇ ਸਾਰੇ ਕੰਮ ਬੰਦੀ ਅੰਦਰ ਹੀ ਸੁਚੱਜੇ ਚਲਦੇ ਹਨ-ਹਵਾ ਪਾਣੀ ਅਗ ਭੀ ਬੰਦੀ ਅੰਦਰ ਰਹਿ ਕੇ ਕਿਸੇ ਦਾ ਕੁਝ ਸਵਾਰ ਸਕਦੇ ਹਨ। ਲਿਖਿਆ ਹੈ 'ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ' (ਵਾਰ ਰਾਮਕਲੀ) ਸਰਜ ਚੰਦ ਤਾਰੇ ਸਾਰੇ ਬੰਦੀ ਅੰਦਰ ਰਹਿਣ ਤਾਂ ਹੀ ਕੁਦਰਤ ਦਾ ਨਜ਼ਾਮ ਕਾਇਮ ਰਹਿ ਸਕਦਾ ਹੈ। ਸਤਿਗੁਰੂ ਮਨੁਖ ਦੇ ਬੰਦੀ ਅੰਦਰ ਵਿਚਰਨ ਤੇ ਵਾਰ ਵਾਰ ਜ਼ੋਰ ਦਿੰਦੇ ਹਨ :

'ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ' (ਵਾਰ ਆਸਾ)

ਫਿਰ ਹੋਰ 'ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ' (ਆਸਾ ਮ: ੧)

ਬੰਦੀ ਮਨੁਖ ਨੂੰ ਹਰ ਸਮੇਂ ਚੇਤੰਨ ਰਖਦੀ ਹੈ, ਓਹ ਇਸ ਵਲੋਂ ਅਵੇਸਲਾ ਕਦੀ ਨਹੀਂ ਹੋ ਸਕਦਾ। ਮਾਮੂਲੀ ਘਰ ਬਾਰੀ ਜ਼ਿੰਦਗੀ ਵਿਚ ਪਿਆ ਮਨੁਖ ਵੀ ਅਗਰ ਗ੍ਰਹਸਥ ਦੀ ਜ਼ਿਮੇਵਾਰੀ ਵਾਲੀ ਬੰਦੀ ਵਲੋਂ ਅਵੇਸਲਾ ਹੋ ਜਾਵੇ ਤਾਂ ਉਸ ਦਾ ਬਾਲ ਬਚਾ ਭੁਖ ਹੱਥੋਂ ਹੀ ਮਰ ਜਾਵੇ। ਉਸ ਨੂੰ ਆਪਨੇ ਫਰਜ਼ ਵੱਲ ਹਰ ਸਮੇਂ ਚੇਤੰਨ ਰਹਿਣਾ ਪੈਂਦਾ ਹੈ। ਗੁਰਮਤਿ ਘਰ ਬਾਰ ਤਿਆਗ ਕੇ ਬੇਕਾਰ ਹੋ ਜਾਣ ਅਤੇ ਕਿਸੇ ਦੂਜੇ ਦੀ ਕਮਾਈ ਉਪਰ ਆਪਨੇ ਜੀਵਨ ਦਾ ਨਿਰਭਰ ਕਰਨ ਦਾ ਕਟੱੜ ਵਿਰੋਧ ਕਰਦੀ ਹੈ। ਇਸੇ ਲਈ ਸਦਾ ਸਾਵਧਾਨ ਰਹਿੰਦੇ ਹੋਏ ਘਾਲ ਕਮਾਈ

ਵਾਲਾ ਜੀਵਨ ਬਣਾਉਣ ਦੀ ਵਾਰ ੨ ਤਾਕੀਦ ਕੀਤੀ ਹੈ। ਢੱਠੇ ਦਿਲ ਨਾਲ ਤੇ ਉਤਸ਼ਾਹ ਰਹਿਤ ਹੋ ਕੇ ਕੀਤਾ ਕੰਮ ਵਿਗਾਰ ਪੂਰੀ ਕਰਨ ਦੀ ਨਿਆਈਂ ਹੀ ਹੁੰਦਾ ਹੈ ਅਤੇ ਉਸ ਵਿਚ ਸਫਲਤਾ ਹੋ ਭੀ ਜਾਵੇ ਤਾਂ ਉਸ ਸਫਲਤਾ ਦੀ ਮਨ ਨੂੰ ਖੁਸ਼ੀ ਨਹੀਂ ਹੁੰਦੀ। ਸਾਵਧਾਨ ਹੋ ਕੇ ਕੀਤੇ ਕੰਮ ਵਿਚ ਸਫਲਤਾ ਤੇ ਖੁਸ਼ੀ ਯਕੀਨੀ ਹੁੰਦੇ ਹਨ ਬਲਕਿ ਸਾਵਧਾਨ ਮਨੁਖ ਦਾ ਹਮੇਸ਼ਾ ਇਹ ਨਿਸਚਾ ਬਣਿਆ ਰਹਿੰਦਾ ਹੈ ਕਿ ਉਹ ਜ਼ਰੂਰੀ ਕਾਮਯਾਬ ਹੋਵੇਗਾ ਅਤੇ ਇਸ ਨਿਸਚੇ ਦਾ ਮਨੋ ਵਿਗਿਆਨਕ (psychological) ਪ੍ਰਭਾਵ ਸਫਲ ਹੋਣ ਵਿਚ ਵਡਾ ਸਹਾਈ ਹੁੰਦਾ ਹੈ। ਅਜੇਹੇ ਵਿਸ਼ਵਾਸ਼ ਅਧੀਨ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਅਰਦਾਸ ਕਰਨੀ ਦਸੀ ਹੈ :

'ਨ ਡਰਉ ਅਰ ਸੋਂ ਜਬ ਜਾਇ ਲਰਉਂ ਨਿਸਚੈ ਕਰ ਅਪਨੀ ਜੀਤ ਕਰਉ'

ਅਜੇਹੀ ਮਨੋ ਵਿਗਿਆਨਕ ਦਸ਼ਾ ਹੀ ਮਨੁਖ ਨੂੰ ਨਿਰਭੈ ਤੇ ਦਲੇਰ ਬਣਾਉਂਦੀ ਹੈ, ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ-

'ਡਰਿ ਡਰਿ ਡਰਨਾ ਮਨ ਕਾ ਸੋਰੁ' (ਗਉੜੀ)

ਅਰਥਾਤ ਵਾਸਤਵ ਵਿਚ ਡਰ ਦੀ ਕੋਈ ਨਿਜੀ ਹੋਂਦ ਨਹੀਂ ਹੈ ਇਹ ਨਿਰੀ ਆਪਨੇ ਮਨ ਦੀ ਕਲਪਨਾ ਦਾ ਹੀ ਸ਼ੋਰ ਹੈ। ਜਦੋਂ ਬਿਨਾਂ ਕਿਸੇ ਵਜਹ ਜਾਂ ਕਾਰਨ ਦੇ ਮਨੁਖ ਆਪਨੇ ਮਨੋਂ ਹੀ ਡਰ ਪੈਦਾ ਕਰਨ ਵਾਲੀਆਂ ਸੋਚਾਂ ਵਿਚ ਡੁਬ ਜਾਵੇ (ਯਥਾ ਚੋਰ ਡਾਕੂ ਸਪ ਸ਼ੀਂਹ ਆਦਿ ਦੇ ਅਚਾਨਕ ਮਿਲ ਜਾਣ ਦਾ ਫੁਰਨਾ) ਤਾਂ ਇਹ ਉਸ ਦੇ ਆਪਨੇ ਮਨ ਦਾ ਹੀ ਸ਼ੋਰ ਹੋਵੇਗਾ, ਡਰ ਵਾਲੀ ਗੱਲ ਤਾਂ ਕੋਈ ਹੋਣੀ ਨਹੀਂ। ਇਸ ਤਰਾਂ ਡਰ ਦਾ ਹੋਣਾ ਜਾਂ ਨ ਹੋਣਾ ਮਨ ਦੀ ਦਸ਼ਾ ਤੇ ਹੀ ਨਿਰਭਰ ਹੁੰਦਾ ਹੈ। ਜੇ ਕਰ ਮਨ ਡੋਲਣ ਤੋਂ ਰੁਕ ਜਾਵੇ ਅਥਵਾ ਇਹ ਤਰ੍ਹਾਂ ੨ ਦੀਆਂ ਕਲਪਨਾ ਕਰਨੋਂ ਖਲੋ ਜਾਵੇ ਤਾਂ ਡਰ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ : ਸਤਿਗੁਰੂ ਮਨ ਨੂੰ ਅਡੋਲ ਤੇ ਕਲਪਨਾ ਰਹਿਤ ਕਰਨ ਦਾ ਭੀ ਬੜਾ ਸੋਹਣਾ ਸਾਧਨ ਦਸਦੇ ਹਨ :

'ਘਟ ਹੀ ਭੀਤਰਿ ਸੋ ਸਹੁ ਤੋਲੀ ਇਨੁ ਬਿਧਿ ਚਿਤੁ ਰਹਾਵਾ' (ਸੂਹੀ ਮ: ੧)

ਅਰਥਾਤ ਆਪਨੇ ਹਿਰਦੇ ਅੰਦਰ ਮਾਲਕ ਪ੍ਰਭੂ ਦੀਆਂ ਵਡਿਆਈਆਂ ਨੂੰ ਵਜ਼ਨ ਕਰਨ-(ਚਿਤਵਨ–ਜਾਚਨ–ਤੇ ਦ੍ਰਿੜ ਕਰਨ) ਲਗ ਜਾਵਾਂ ਅਤੇ ਇਸ ਵਿਧੀ ਨਾਲ

ਚਿਤ ਨੂੰ ਕਲਪਨਾ ਕਰਨ ਤੋਂ ਰੋਕ ਲਵਾਂ। ਪਰ ਅਜੇਹਾ ਕਰਨਾ ਭੀ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਸਾਵਧਾਨ ਹੋ ਕੇ ਮਨ ਨਾਲ ਟੱਕਰ ਲਈ ਜਾਵੇ। ਗੁਰੂ ਸਾਹਿਬ ਇਸ ਦੇ ਲਈ 'ਮਨ ਸਿਉ ਲੂਝੇ' ਸ਼ਬਦ ਵਰਤਦੇ ਹਨ। ਆਸਾ ਰਾਗ ਦੇ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਫੁਰਮਾਉਂਦੇ ਹਨ :

'ਮਨ ਸਿਉ ਜੂਝਿ ਮਰੈ ਪ੍ਰਭ ਪਾਏ ਮਨਸਾ ਮਨਹਿ ਸਮਾਏ' ਅਰਥਾਤ

(ਮਨ ਜੋ ਹਰ ਸਮੇਂ ਅਨੇਕ ਤਰਾਂ ਦੀਆਂ ਕਲਪਨਾ ਕਰਦਾ ਰਹਿੰਦਾ ਹੈ : 'ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ-ਲੋਭੀ ਜੀਅੜਾ ਥਿਰੁ ਨ ਰਹਿਤੁ ਹੈ ਚਾਰੇ ਕੁੰਟਾ ਭਾਲੇ' (ਰਾਮਕਲੀ ਮ: ੧) ਅਤੇ ਰੋਕਿਆਂ ਰੁਕਦਾ ਭੀ ਨਹੀਂ) ਐਸੇ ਮਨ ਨਾਲ ਹਰ ਹਮੇਸ਼ ਜੂਝਦੇ ਰਹਿਣ ਅਤੇ ਇਸ ਵਿਚ ਉਠਦੀਆਂ ਵਾਸ਼ਨਾਂ ਨੂੰ ਮਾਰ ਕੇ ਇਨ੍ਹਾਂ ਨੂੰ ਮਨ ਦੇ ਅੰਦਰ ਸਮੇਟ ਲੈਣ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

ਸੋ ਡਰ ਜੋ ਪੈਦਾ ਹੀ ਮਨ ਦੀਆਂ ਕਲਪਨਾ ਵਿਚੋਂ ਹੁੰਦਾ ਹੈ, ਦੂਰ ਕਰਨ ਲਈ ਪਹਿਲਾ ਜੰਗ ਮਨ ਨਾਲ ਰਚਾਉਣ ਦੀ ਲੋੜ ਹੁੰਦੀ ਹੈ, ਕਿਉਂਕਿ 'ਮਨੁ ਮਰੈ ਧਾਤੁ ਮਰਿ ਜਾਇ' (ਧਨਾਸਰੀ ੩) ਅਰਥਾਤ ਜੇ ਮਨ ਨੂੰ ਮਾਰ ਲਈਏ ਤਾਂ ਮਨ ਦਾ ਧਾਉਣਾ ਅਥਵਾ ਕਲਪਨਾ ਦਾ ਹੋਣਾ ਖਤਮ ਹੋ ਜਾਂਦਾ ਹੈ। ਚੂੰਕਿ ਮਨ ਹਰ ਖਿਣਪਲ ਕਲਪਨਾ ਕਰਦਾ ਹੀ ਰਹਿੰਦਾ ਹੈ ਇਸ ਲਈ ਇਸ ਦੇ ਨਾਲ ਨਿਤਾਪ੍ਰਤ ਹਰ ਘੜੀ ਤੇ ਹਰ ਪਲ ਜੂਝਦੇ ਰਹਿਣ ਦੀ ਲੋੜ ਹੈ। ਭਗਤ ਕਬੀਰ ਜੀ ਭੈਰਉ ਰਾਗ ਦੇ ਇਕ ਸ਼ਬਦ ਵਿਚ ਮਨ ਨਾਲ ਜੂਝਣ ਦਾ ਹਾਲ ਇਕ ਬੜੇ ਸੋਹਣੇ ਅਲੰਕਾਰ ਵਿਚ ਪਾ ਕੇ ਦਸਦੇ ਹਨ ਕਿ ਮਨ ਨੇ ਇਕ ਮਜ਼ਬੂਤ ਕਿਲਾ ਉਸਾਰ ਲਿਆ ਹੋਇਆ ਹੈ ਜਿਸਦੇ ਦੁਆਲੇ ਦ੍ਵੈਤ ਭਾਵ ਦਾ ਦੂਹਰਾ ਕੋਟ ਅਤੇ ਰਜ ਤਮ ਸਤ ਤ੍ਰੈਗੁਣੀ ਤੇਹਰੀ ਖਾਈ ਹੈ। ਕਿਲੇ ਦੀ ਰਾਖੀ ਲਈ ਪਰਬਲ ਮਾਇਆ ਦੇ ਅਧੀਨ ਪੰਜ ਕਾਮਾਦਕ ਮੋਹ ਬਖੀਲੀ ਤੇ ਈਰਖਾ ਦੀਆਂ ਫੌਜਾਂ ਮੁਕਾਬਲੇ ਵਾਸਤੇ ਡਟ ਰਹੀਆਂ ਹਨ। ਕਾਮ ਦੇ ਦਰਵਾਜੇ ਉਪਰ ਦੁਖ ਤੇ ਸੁਖ ਪਹਿਰੇਦਾਰ ਬਣੇ ਖੜੇ ਹਨ ਅਤੇ ਵਡਾ ਰੋਲਾ ਪਾਉਣ ਵਾਲਾ ਕ੍ਰੋਧ ਲੜਣ ਵਾਸਤੇ ਜੰਗ ਦੇ ਖੇਤਰ ਅੰਦਰ ਪ੍ਰਧਾਨ ਬਣਿਆ ਖੜਾ ਹੈ। ਇਨ੍ਹਾਂ ਸਾਰਿਆਂ ਦੀ ਹਿਫਾਜ਼ਤ ਅੰਦਰ ਮਨ ਰਾਜਾ ਆਕੀ ਹੋਇਆ ਬੈਠਾ ਹੈ। ਕਬੀਰ ਜੀ ਇਸ ਆਕੀ ਗੜ੍ਹ ਦਾ ਨਕਸ਼ਾ ਇਉਂ ਚਿਤਰਦੇ ਹਨ :

'ਕਿਉ ਲੀਜੈ ਗਢੁ ਬੰਕਾ ਭਾਈ-ਦੋਵਰ ਕੋਟ ਅਰੁ ਤੇਵਰ ਖਾਈ
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ'

ਦੂਜੇ ਵੰਨੇ ਦੈਵੀ ਸ਼ਕਤੀਆਂ-ਸਤ ਸੰਤੋਖ ਗਿਆਨ ਆਦਿ ਦੀ ਸਹਾਇਤਾ ਲੈ ਕੇ ਆਤਮਾ ਮੁਕਾਬਲੇ ਵਿਚ ਆਉਂਦਾ ਹੈ ਸਖਤ ਟਕੱਰ ਹੁੰਦੀ ਹੈ ਅਖੀਰ ਤੇ ਕਬੀਰ ਜੀ ਕਹਿੰਦੇ ਹਨ :

'ਸਤੁ ਸੰਤੋਖੁ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜਾ
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ ਕੋ ਰਾਜਾ'

ਇਸ ਤਰਾਂ ਮਨੁਖੀ ਦੈਵੀ ਗੁਣਾਂ ਦਾ ਅਸੁਰੀ ਸੰਪਦਾ ਦੇ ਵਸ ਹੋਏ ਮਨ ਨਾਲ ਜੰਗ ਨਿਤਾ ਪ੍ਰਤ ਹਰ ਪਲ ਲਗਾ ਹੀ ਰਹਿੰਦਾ ਹੈ।

ਸਿਰੀ ਰਾਗ ਦੀ ਵਾਰ ਅੰਦਰ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਮਨੁਖ ਦਾ ਮਨ ਨਾਲ ਝਗੜਾ ਝਾਝਾ ਹਮੇਸ਼ਾ ਬਣਿਆਂ ਹੀ ਰਹਿੰਦਾ ਹੈ ਕਈ ਵਾਰ ਮਨ ਨੂੰ ਸਮਝਾਉਣ ਬੁਝਾਉਣ (Negotiations) ਨਾਲ ਭੀ ਗੱਲ ਹੋ ਜਾਂਦੀ ਹੈ 'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ' ਪਰ ਮਨ ਅਤਿ ਚੰਚਲ ਅਤੇ ਭਰੋਸੇ ਯੋਗ ਨ ਹੋਣ ਕਾਰਨ ਇਸ ਦੇ ਨਾਲ ਜੰਗ ਵਾਲੀ ਹੰਗਾਮੀ ਦਸ਼ਾ (Emergency) ਹਰ ਵੇਲੇ ਬਣਾਈ ਰਖਣੀ ਪੈਂਦੀ ਹੈ, ਜਿਸ ਲਈ ਭੀ ਖਾਲਸੇ ਨੂੰ ਹਮੇਸ਼ਾ ਘੋੜ ਸਵਾਰ ਅਥਵਾ ਸਾਵਧਾਨ ਰਹਿਣ ਦੀ ਤਾਕੀਦ ਕੀਤੀ ਹੈ ਸੋ ਇਸ ਪਖੋਂ ਭੀ 'ਖਾਲਸਾ ਸੋਇ ਕਰੈ ਨਿਤ ਜੰਗ' ਅੰਦਰ ਕੀਤਾ ਖਾਲਸੇ ਦਾ ਨਿਰਨਾ ਸੋਲਾਂ ਆਨੇ ਠੀਕ ਢੁਕਦਾ ਹੈ ਅਤੇ ਇਹ ਸਿੱਧ ਹੁੰਦਾ ਹੈ ਕਿ ਡਰ ਵਾਲੀਆਂ ਭਾਵਨਾਵਾਂ ਨੂੰ ਉਕਾ ਹੀ ਸਮੇਟ ਦੇਣ ਲਈ 'ਮਨ ਕਾ ਸੋਰੁ' ਖਤਮ ਕਰਨ ਦੀ ਲੋੜ ਹੈ ਜਿਸ ਲਈ ਖਾਲਸਾ ਮਨ ਨਾਲ ਵੀ ਜੰਗ ਰਚਾਈ ਹੀ ਰਖੇ ਤਾਂ ਹੀ ਓਹ ਖਾਲਸਾ ਹੈ।

ਇਕ ਹੋਰ ਗੱਲ ਜੋ ਡਰ ਵਾਲੀ ਭਾਵਨਾ ਮਿਟਾਉਣ ਵਿਚ ਬਹੁਤ ਸਹਾਈ ਹੁੰਦੀ ਹੈ ਅਤੇ ਖਾਲਸੇ ਨੂੰ ਚੜ੍ਹਦੀ ਕਲਾ ਵਿਚ ਰਖਦੀ ਹੈ ਓਹ ਉਸ ਦਾ ਇਹ

ਵਿਸ਼ਵਾਸ਼ ਹੈ ਕਿ ਵਾਹਿਗੁਰੂ ਦੀ ਭਾਵੀ ਅਮੇਟ ਹੈ ਅਤੇ ਜੋ ਹੋਵੇਗਾ ਓਹ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਹੋਵੇਗਾ :

'ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ-ਤਬ ਕਾੜਾ ਛੋਡਿ ਅਚਿੰਤ ਹਮ ਸੋਤੇ'

(ਭੈਰਉ ਮ: ੫)

ਜਦੋਂ ਮਨ ਨੇ ਮੰਨ ਲਿਆ ਕਿ ਪ੍ਰਭੂ ਤੋਂ ਬਿਨਾਂ ਹੋਰ ਕੋਈ ਕਰਨ ਵਾਲਾ ਨਹੀਂ, ਅਤੇ ਜੋ ਓਹ ਕਰੇ ਉਸ ਨੂੰ ਰੋਕ ਸਕਨਾ ਭੀ ਕਿਸੇ ਦੀ ਸਮੱਰਥਾ ਵਿਚ ਨਹੀਂ ਤਾਂ ਫਿਰ 'ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ' (ਸੋਰਠ ੧) ਅਰਥਾਤ ਜਦੋਂ ਉਸ ਦੀ ਭਾਵੀ ਮਿਟ ਨਹੀਂ ਸਕਦੀ ਤਾਂ ਰੰਨਾਂ ਵਾਂਙੂ ਰੋਇਆਂ ਕੀ ਸਉਰੇਗਾ ? ਇਸ ਲਈ ਕੋਈ ਚਿੰਤਾ ਫਿਕਰ ਜਾਂ ਡਰ ਮੰਨਣਾ ਬੇਅਰਥ ਤੇ ਫਜ਼ੂਲ ਹੈ। ਉਸ ਦਾ ਇਹ ਵਿਸ਼ਵਾਸ ਜੰਗ ਦੇ ਖੇਤਰ ਅੰਦਰ ਉਸ ਨੂੰ ਡੋਲਣ ਨਹੀਂ ਦੇਂਦਾ

ਉਸ ਦੇ ਇਸ ਨਿਸਚੇ ਅੰਦਰ ਹੋਰ ਵਧੇਰੀ ਦ੍ਰਿੜਤਾ ਤੇ ਪਕਿਆਈ ਆ ਜਾਂਦੀ ਹੈ ਜਦੋਂ ਓਹ ਸੋਚਦਾ ਹੈ ਕਿ ਓਹ ਨਿਜੀ ਜਾਂ ਵਿਅਕਤੀਗਤ ਜਾਂ ਕਿਸੇ ਪਖ ਧੜੇ ਦੇ ਰੂਪ ਵਿਚ ਨਹੀਂ ਲੜ ਰਿਹਾ ਬਲਕਿ ਗੁਰੂ ਗੋਬਿੰਦ ਸਿੰਘ ਦੇ ਖਾਲਸੇ ਦੇ ਰੂਪ ਵਿਚ ਓਹ ਜੁਧ ਦੇ ਖੇਤਰ ਅੰਦਰ ਦਾਖਲ ਹੋਇਆ ਹੈ। ਲੜਾਈ ਦੀ ਜਿੱਤ ਹਾਰ ਦੀ ਵਡਿਆਈ ਜਾਂ ਸ਼ਰਮ ਉਸ ਦੀ ਜਾਂ ਉਸ ਦੇ ਵਿਸ਼ੇਸ਼ ਧੜੇ ਦੀ ਨਹੀਂ ਬਲਕਿ ਗੁਰੂ ਦੀ ਅਤੇ ਵਾਹਿਗੁਰੂ ਜੀ ਕੇ ਖਾਲਸੇ ਦੀ ਹੈ। ਓਹ 'ਵਹਿਗੁਰੂ ਜੀ ਕੀ ਫਤਹਿ' ਦਾ ਨਾਹਰਾ ਲਾਉਂਦਾ ਹੋਇਆ ਜੰਗ ਅੰਦਰ ਕੁਦਦਾ ਹੈ ਓਹ ਖਾਲਸੇ ਦੇ ਨਾਮ ਨੂੰ ਲਾਜ ਨਹੀਂ ਲੁਆ ਸਕਦਾ।

ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਦਿੱਲੀ ਦੀ ਹਕੂਮਤ ਨਾਲ ਜਾਂ ਬਾਹਰ ਤੁੋਂ ਆਏ ਹਮਲਾਵਰਾਂ ਅਹਿਮਦ ਸ਼ਾਹ ਅਬਦਾਲੀ ਆਦਿ ਨਾਲ ਜਿਤਨੀਆਂ ਭੀ ਲੜਾਈਆਂ ਸਿਖਾਂ ਨੂੰ ਲੜਨੀਆਂ ਪਈਆਂ ਇਹ 'ਸਰਬਤ ਖਾਲਸੇ' ਦੇ ਨਾਮ ਤੇ ਲੜੀਆਂ ਗਈਆਂ। ਮਹਾਰਾਜਾ ਰਣਜੀਤ ਸਿੰਘ ਭੀ 'ਸ੍ਰਕਾਰ ਖਾਲਸਾ' ਦੇ ਨਾਮ ਤੇ ਲੜਦਾ ਤੇ ਰਾਜ ਕਰਦਾ ਰਿਹਾ। ਮੁਦਕੀ ਫੀਰੋਜ਼ ਸ਼ਹਿਰ, ਸੁਬਰਾਉਂ ਤੇ ਚੇਲੀਆਂ ਵਾਲੇ ਦੀਆਂ ਲੜਾਈਆਂ ਵਿਚ 'ਖਾਲਸਾ' ਹੀ ਇਕ ਧਿਰ ਬਣ ਕੇ ਲੜਿਆ। ਅੰਗ੍ਰੇਜ਼ ਹੁਕਮਰਾਨ ਨੇ 'ਖਾਲਸਾ' ਨਾਮ ਦੀ ਵਡਿਆਈ ਦੀ ਗੱਲ ਬੜੀ ਛੇਤੀ ਭਾਂਪ ਲਈ

ਸੀ। ਇਹੋ ਵਜਹ ਸੀ ਕਿ ਅੰਗ੍ਰੇਜ਼ੀ ਕਾਲ ਵਿਚ ਖਾਲਸਾ ਫੌਜਾਂ ਨੂੰ ਹੋਰ ਸਾਰੀਆਂ ਹਿੰਦੁਸਤਾਨੀ ਫੌਜਾਂ ਨਾਲੋਂ ਵਖਰਾ ਥਾਂ ਤੇ ਵਡਿਆਈ ਪ੍ਰਾਪਤ ਸੀ ਅਤੇ ਉਸ ਵੇਲੇ ਸਿਖਾਂ ਲਈ ਵਿਸ਼ੇਸ਼ ਫੌਜੀ ਫੁਰਮਾਨ ਜਾਰੀ ਕੀਤੇ ਗਏ ਸਨ ਕਿ ਫੌਜ ਅੰਦਰ ਭਰਤੀ ਹੋਇਆ ਕੋਈ ਸਿਖ ਅਪਣੇ ਖਾਲਸਈ ਰੂਪ ਨੂੰ ਵਿਗਾੜ ਨਹੀਂ ਸਕਦਾ ਸੀ-ਸਿਖ ਦੀ ਦਾੜ੍ਹੀ ਕੇਸ ਤੇ ਦਸਤਾਰ ਦਾ ਵਿਸ਼ੇਸ਼ ਸਤਿਕਾਰ ਸੀ ਅਤੇ ਇਸ ਦੀ ਉਲੰਘਣਾ ਕਰਨ ਵਾਲੇ ਦਾ ਕੋਰਟ ਮਾਰਸ਼ਲ ਹੁੰਦਾ ਸੀ. ਜੋ ਫੌਜੀ ਫੁਰਮਾਨ 1947 ਵਿਚ ਦੇਸ ਦੇ ਆਜ਼ਾਦ ਹੋਣ ਪਿਛੋਂ ਦਫਤਰ ਦਾਖਲ ਹੋ ਗਏ।

ਗੁਰੂ ਅਰਜਨ ਦੇਵ ਜੀ ਨੇ ਇਕ ਥਾਉਂ ਲਿਖਿਆ ਹੈ : 'ਜੈਸੇ ਰਣ ਮਹਿ ਸਖਾ ਭ੍ਰਾਤ' (ਮਾਲੀ ਗਉੜੀ) ਰਣ ਖੇਤਰ ਵਿਚ ਆਪਣੇ ਭਰਾ ਦਾ ਬਹੁੜ ਪੈਣਾ ਫੌਜੀ ਲਈ ਅਤੀਅੰਤ ਸਹਾਰਾ ਦੇਣ ਵਾਲਾ ਹੁੰਦਾ ਹੈ। ਇਸੇ ਤਰਾਂ ਜੰਗ ਅੰਦਰ ਜੁਟੇ ਖਾਲਸੇ ਦੇ ਪਾਸ ਉਸ ਦੇ ਆਪਣੇ ਜਹੇ ਰੂਪ ਵਾਲੇ ਮਨੁਖ ਦਾ ਆ ਜਾਣਾ ਉਸ ਦੇ ਹੌਂਸਲੇ ਨੂੰ ਦੁਗਣਾ ਕਰ ਦੇਂਦਾ ਹੈ ਕਿਉਂਕਿ ਉਸ ਰੂਪ ਅੰਦਰ ਉਸ ਨੂੰ ਅਪਣੱਤ ਨਜ਼ਰ ਆਉਂਦੀ ਹੈ। ਫਿਰ ਚੂੰਕਿ ਖਾਲਸੇ ਦਾ ਰੂਪ ਉਸ ਦੀ ਦਾੜ੍ਹੀ ਕੇਸ ਅਤੇ ਦਸਤਾਰ ਸਦਕਾ ਹੋਰ ਸਾਰਿਆਂ ਤੋਂ ਨਿਆਰਾ ਹੈ, ਉਨ੍ਹਾਂ ਦਾ ਇਹ ਨਿਆਰਾਪਨ ਉਨ੍ਹਾਂ ਦੀ ਆਪਸ ਵਿਚ ਨੇੜਤਾ ਤੇ ਸਾਂਝ (cohesion) ਦਰਸਾਉਂਦਾ ਹੈ ਜਿਸ ਦਾ ਮਨੋ ਵਿਗਿਆਨਕ [psychological] ਅਸਰ ਉਨ੍ਹਾਂ ਦੀ ਬੀਰਤਾ ਵਿਚ ਅਤਿ ਦਾ ਵਾਧਾ ਕਰ ਦੇਂਦਾ ਹੈ। ਖਾਲਸੇ ਦਾ ਨਿਆਰਾ ਰੂਪ ਹੀ ਉਸ ਦੇ ਲਈ ਕੌਮੀ ਝੰਡੇ [national flag] ਦਾ ਕੰਮ ਦੇਂਦਾ ਹੈ। ਇਸ ਰੂਪ ਦਾ ਤਰਿਸਕਾਰ ਖਾਲਸੇ ਲਈ ਕੌਮੀ ਝੰਡੇ ਦੀ ਹੇਠੀ ਦੇ ਤੁੱਲ ਹੈ। ਅਠਾਰ੍ਹਵੀਂ ਸਦੀ ਵਿਚ ਥੋੜੇ ੨ ਸਿਖਾਂ ਦੇ ਗ੍ਰੋਹ ਭੀ ਆਪਣੇ ਇਸ ਨਿਆਰੇ ਰੂਪ ਤੇ ਦਖ ਦੇ ਪ੍ਰਭਾਵ ਸਦਕਾ ਪਠਾਨਾਂ ਤੇ ਮੁਗਲਾਂ ਦੀਆਂ ਸ਼ਾਹੀ ਫੌਜਾਂ ਉਪਰ ਫਤਹ ਪ੍ਰਾਪਤ ਕਰਦੇ ਰਹੇ। ਕਈ ਅੰਗ੍ਰੇਜ਼ ਤੇ ਹੋਰ ਪਛਮੀ ਜਰਨੈਲਾਂ ਨੇ ਇਸ ਗੱਲ ਦੀ ਸਾਖ ਭਰੀ ਹੈ ਕਿ ਅੰਤਰ ਰਾਸ਼ਟਰੀ ਜੁਧਾਂ ਜੰਗਾਂ ਵਿਚ ਖਾਲਸਈ ਫੌਜਾਂ ਆਪਣੇ ਨਿਆਰੇ ਰੂਪ ਦੇ ਪ੍ਰਭਾਵ ਅਤੇ 'ਵਾਹਿਗੁਰੂ ਜੀ ਕੀ ਫਤਹ' ਅਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੇ ਦਬਾਉ ਨਾਲ ਹੀ ਹਥੋ ਹਥੀ ਲੜਾਈ ਅੰਦਰ ਵੈਰੀਆਂ ਨੂੰ ਪਛਾੜ ਦੇਂਦੇ ਰਹੇ। ਹਿੰਦੁਸਤਾਨ ਦੀ ਆਜ਼ਾਦੀ ਉਪ੍ਰੰਤ ਪਾਕਸਤਾਨ ਅਤੇ ਚੀਨ ਨਾਲ ਲੜੇ

ਸਾਰੇ ਜੰਗਾਂ ਅੰਦਰ ਨਿਰੋਲ ਖਾਲਸਈ ਫੌਜਾਂ ਦੇ ਕਾਰਨਾਮਿਆਂ ਦੀ ਕਿਸੇ ਨੂੰ ਭੁੱਲ ਨਹੀਂ, ਭਾਵੇਂ ਸਮੁਚੇ ਤੌਰ ਭਾਰਤੀ ਫੌਜਾਂ ਦੇ ਵਕਾਰ ਨੂੰ ਹੇਠੀ ਤੋਂ ਬਚਾਉਣ ਲਈ ਅਤੇ ਅਣਸਿਖ ਸ੍ਰੇਣੀਆਂ ਦਾ ਉਤਸ਼ਾਹ ਬਣਾਏ ਰਖਣ ਲਈ ਉਸ ਨੂੰ ਬਹੁਤਾ ਉਜਾਗਰ ਨਹੀਂ ਕੀਤਾ ਗਿਆ।

ਪੰਜਾਬੀ ਬੋਲੀ ਅੰਦਰ ਕਿਸੇ ਦੀ ਪਗ ਨੂੰ ਹਥ ਪਾਉਣਾ ਜਾ ਪਗ ਲਾਹ ਦੇਣੀ ਬੜੀ ਹੇਠੀ ਵਾਲੀ ਗੱਲ ਸਮਝੀ ਜਾਂਦੀ ਹੈ। ਪਗ ਸ੍ਰਦਾਰੀ ਦਾ ਨਿਸ਼ਾਨ ਹੈ। ਮੁਗਲ ਕਾਲ ਸਮੇਂ ਅਤੇ ਅੰਗ੍ਰੇਜ਼ੀ ਰਾਜ ਸਮੇਂ ਭੀ ਵਿਸ਼ੇਸ਼ ਮਨੁਖਾਂ ਨੂੰ ਜੋ ਖਿਲੱਅਤਾ ਜਾਂ ਸਿਰੋਪਾਉ ਦਿਤੇ ਜਾਂਦੇ ਸਨ ਉਨ੍ਹਾਂ ਵਿਚ ਤਿੱਲੇਦਾਰ ਦਸਤਾਰ ਦਾ ਹੋਣਾ ਜ਼ਰੂਰੀ ਹੁੰਦਾ ਸੀ। ਪੰਜਾਬ ਅੰਦਰ ਹੁਣ ਭੀ ਬਜ਼ੁਰਗ ਦੇ ਮਰ ਜਾਣ ਤੇ ਉਸ ਦੇ ਪੁਤੱਰ ਨੂੰ ਪੱਗ ਬਨ੍ਹਾਈ ਜਾਂਦੀ ਹੈ ਜਿਸ ਦਾ ਭਾਵ ਉਸ ਨੂੰ ਉਸ ਦੇ ਬਾਪ ਵਾਲੀ ਵਡਿਆਈ ਦੇਣਾ ਹੈ। ਸੰਨ 1907 ਵਿਚ ਪਹਿਲੀ ਵਾਰ ਸਾਂਦਲ ਬਾਰ [ਲਾਇਲਪੁਰ] ਦੇ ਜਟ ਨੂੰ ਜਦੋਂ ਅੰਗ੍ਰੇਜ਼ ਸ੍ਰਕਾਰ ਦੇ ਵਿਰੁਧ ਵੰਗਾਰ ਪਾਈ ਗਈ ਤਾਂ ਸ੍ਰ. ਅਜੀਤ ਸਿੰਘ ਨੇ ਸਟੇਜ ਤੇ ਖੜੇ ਹੋ ਕੇ ਪਗੜੀ ਸੰਭਾਲਣ ਦਾ ਹੀ ਗੀਤ ਗਾਇਆ ਸੀ : 'ਪਗੜੀ ਸੰਭਾਲ ਜੱਟਾ ਪੱਗੜੀ ਸੰਭਾਲ ਓਇ'। ਇਹ ਸਾਰੀਆਂ ਗੱਲਾਂ ਦਸਦੀਆਂ ਹਨ ਕਿ ਪੰਜਾਬੀਆਂ ਤੇ ਖਾਸ ਕਰ ਸਿਖਾਂ ਅੰਦਰ ਪਗ (ਦਸਤਾਰ) ਦਾ ਕਿੰਨਾ ਸਤਿਕਾਰ ਹੈ। ਗੁਰੂ ਕੇ ਸਿੰਘ ਦੀ ਪਗ ਲਥ ਜਾਣਾ ਉਸ ਦੇ ਆਪਣੇ ਲਈ ਅਤੇ ਉਸ ਦੇ ਸਾਥੀ ਸਿੰਘਾਂ ਲਈ ਵਡੀ ਵੰਗਾਰ [challenge] ਸਮਝਿਆ ਜਾਂਦਾ ਹੈ, ਇਸ ਲਈ ਇਸ ਗੀਤ ਅੰਦਰ ਪੱਗ ਦੀ ਸੰਭਾਲ ਕਰਨ ਦੀ ਅਪੀਲ ਕੀਤੀ ਹੈ। ਅਜੇਹੇ ਵਿਚਾਰ ਹੀ ਦਾੜ੍ਹੀ ਨੂੰ ਹਥ ਪਾਉਣ ਬਾਰੇ ਹਨ ਕਿਸੇ ਨੂੰ ਉਸ ਦੀ ਦਾੜ੍ਹੀ ਤੋਂ ਫੜਣਾ ਉਸ ਦੀ ਮਹਾਨ ਬੇਇਜ਼ਤੀ ਕਰਨਾ ਹੈ। ਇਸ ਤੋਂ ਪੰਜਾਬੀਆਂ ਅੰਦਰ ਦਾੜ੍ਹੀ ਦਾ ਸਤਿਕਾਰ ਦ੍ਰਿੜ ਹੁੰਦਾ ਹੈ। ਮੂੰਹ ਸਿਰ ਮੁਣਾ ਬੈਠਣਾ ਭੀ ਪੰਜਾਬੀ ਭਾਸ਼ਾ ਦਾ ਸਿਰੇ ਦੀ ਹਾਨੀ ਹੋ ਜਾਣ ਦਾ ਮੁਹਾਵਰਾ ਹੈ। ਦੇਸ ਦੀ ਭਾਸ਼ਾ ਅੰਦਰ ਉਸ ਦੇਸ ਦੇ ਕਿਸੇ ਪਰਚੱਲਤ ਵਿਸ਼ਵਾਸ਼ ਦਾ ਮੁਹਾਵਰਾ ਬਣ ਜਾਣਾ ਉਸ ਵਿਸ਼ਵਾਸ਼ ਦੀ ਮਹਾਨਤਾ ਸਿੱਧ ਕਰਿਆ ਕਰਦਾ ਹੈ, ਸੋ ਪੰਜਾਬ ਦੀ ਭਾਸ਼ਾ ਅੰਦਰ ਦਾੜ੍ਹੀ ਕੇਸਾਂ ਤੇ ਦਸਤਾਰ ਸੰਬੰਧੀ ਅਜੇਹੇ ਮੁਹਾਵਰਿਆਂ ਦੀ ਹੋਂਦ ਇਸ ਗੱਲ ਦਾ ਸਬੂਤ ਹੈ ਕਿ ਪੰਜਾਬੀ ਮਨਾਂ ਵਿਚ ਇਨ੍ਹਾਂ ਦੀ ਕਿੰਨੀ ਕਦਰ ਸੀ। ਗੁਰੂ ਗੋਬਿੰਦ ਸਿੰਘ ਜੀ ਦਾ

ਇਨ੍ਹਾਂ ਨੂੰ ਧਾਰਮਕ ਮਹੱਤਤਾ ਦੇਣਾ ਖਾਲਸਈ ਬਾਣੇ ਦੀ ਸਮੂਚੇ ਤੌਰ ਵਡਿਆਈ ਤੋਂ ਇਲਾਵਾ ਪੰਜਾਬੀ ਸਭਿਆਚਾਰ ਦੀ ਇਸ ਪਰੰਪਰਾ ਨੂੰ ਉਜਾਗਰ ਕਰਦਾ ਹੈ। ਖਾਲਸਾ ਫੌਜਾਂ ਨੇ ਪੰਜਾਬ ਦੀ ਇਸ ਪਰੰਪਰਾ ਨੂੰ ਨਿਰਾ ਅੰਤਰ ਰਾਸ਼ਟਰੀ ਤੌਰ ਸੰਸਾਰ ਭਰ ਅੰਦਰ ਉੱਘਾ ਨਹੀਂ ਕੀਤਾ ਬਲਕਿ ਸੈਣਕੀ ਪਖ ਤੋਂ ਖਾਲਸੇ ਦੇ ਨਿਆਰੇ ਰੂਪ ਨੂੰ ਉਨ੍ਹਾਂ ਦੀ ਵਰਿਆਮਤਾ, ਨਿਰਭੈਤਾ ਤੇ ਸਦੀਵੀ ਚੜ੍ਹਦੀ ਕਲਾ ਨਾਲ ਜੋੜ ਦਿਤਾ ਹੈ। ਕਾਸ਼ ਕਿ ਭਾਰਤੀ ਹੁਕਮਰਾਨਾ ਨੂੰ ਇਸ ਦਾ ਇਹਸਾਸ ਹੁੰਦਾ !

ਹਾਂ, ਅਸੀਂ ਦਸ ਰਹੇ ਸੀ ਕਿ ਜੰਗ ਅੰਦਰ ਖਾਲਸਾ ਕਿਸੇ ਨਿਜੀ ਲਾਲਚ ਜਾਂ ਪ੍ਰਾਪਤੀ ਲਈ ਹੀ ਕਰਾਰੇ ਹਥ ਨਹੀਂ ਵਿਖਾਉਂਦਾ, ਸਗੋਂ ਉਸ ਨੂੰ ਖਾਲਸਈ ਰੂਪ ਅਤੇ ਉਸ ਪਗੜੀ ਦੀ ਲਾਜ ਹੁੰਦੀ ਹੈ ਜੋ ਪਗੜੀ ਗੁਰੂ ਗੋਬਿੰਦ ਸਿੰਘ ਨੇ ਉਸ ਦੇ ਸਿਰ ਬੰਨ੍ਹਾਈ ਹੋਈ ਹੈ। ਆਪਨੇ ਵਡੇ ਵਡੇਰੇ ਦੀ ਪਗ ਨੂੰ ਸਿਰ ਪਰ ਰਖਣਾ ਵੈਸੇ ਹੀ ਉਸ ਦੀ ਸ਼ਰਮ ਪਾਲਣ ਦਾ ਥਾਂ ਹੁੰਦਾ ਹੈ ਪਰ ਜਿਸ ਦਾ ਸਾਰਾ ਰੂਪ ਹੀ ਗੁਰੂ ਗੋਬਿੰਦ ਸਿੰਘ ਦਾ ਆਪਨਾ ਹੋਵੇ ਉਸ ਨੂੰ ਉਸ ਰੂਪ ਦੀ ਕਿੰਨੀ ਕੁ ਸ਼ਰਮ ਹੋਵੇਗੀ? ਜੰਗ ਵਿਚ ਜਾ ਕੇ ਖਾਲਸਾ ਇਹ ਨਹੀਂ ਸਹਿ ਸਕਦਾ ਕਿ ਕੋਈ ਕਹੇ ਗੁਰ ਗੋਬਿੰਦ ਸਿੰਘ ਦਾ ਸਿੰਘ ਕੰਡ ਵਿਖਾ ਗਿਆ–(ਪੜ੍ਹੋ ਸਾਰਾਗੜੀ ਅੰਦਰ ਬਾਈ ਸੂਰਬੀਰ ਸਿੰਘਾਂ ਦਾ ਜੂਝਣਾ, ਪੜ੍ਹੋ ਸ੍ਰ ਸ਼ਾਮ ਸਿੰਘ ਅਟਾਰੀ ਦੀ ਕਮਾਂਡ ਹੇਠ ਸਬਰਾਉਂ ਦੇ ਮਕਾਮ ਤੇ ਸਿੰਘਾਂ ਦੀ ਵਰ੍ਹਦੀ ਤਲਵਾਰ ਦੇ ਕਾਂਡ, ਪੜ੍ਹੋ ਗੁਰੂ ਕੇ ਬਾਗ ਅਤੇ ਗੰਗਸਰ ਜੈਤੋ ਦੇ ਮੋਰਚਿਆਂ ਅੰਦਰ ਸਿੰਘਾਂ ਦਾ ਸਿਰੜ ਤੇ ਦਲੇਰੀ-ਪੜ੍ਹੋ ਦੋ ਵਡੇ ਵਿਸ਼ਵ ਜੰਗਾਂ ਤੇ ਹਿੰਦ ਪਾਕ ਦੇ ਹੁਣੇ ਜਹੇ ਹੋਏ ਜੰਗਾਂ ਅੰਦਰ ਸਿੰਘ ਸੂਰਮਿਆਂ ਦੇ ਬਿਰਤਾਂਤ–) ਸਿੰਘ ਜੂਝਦਾ ਹੈ ਸਿਖੀ ਦੇ ਨਾਮ ਅਤੇ ਖਾਲਸੇ ਦੀ ਸ਼ਾਨ ਪਿਛੇ ਜਿਸ ਲਈ ਉਸ ਦੇ ਅੰਦਰ ਦੇ ਸਭ ਡਰ ਭੈ ਕਾਫ਼ੂਰ ਹੋ ਜਾਂਦੇ ਹਨ, ਗੋਇਆ ਕਿ ਓਹ ਜੰਗ ਅੰਦਰ ਜੂਝਨਾ ਮਿਥ ਕੇ ਹੀ ਜੰਮਿਆ ਹੈ ਅਤੇ ਜੂਝਦਾ ਹੋਇਆ ਹੀ ਸੰਸਾਰ ਤੋਂ ਜਾਇਗਾ। ਇਸੇ ਲਈ ਕਿਹਾ ਹੈ 'ਖਾਲਸਾ ਸੋਇ ਕਰੈ ਨਿਤ ਜੰਗ'

ਖਾਲਸੇ ਦੀ ਵਰਿਆਮਤਾ ਅਤੇ ਜੂਝਣ ਦੀ ਪਰਤੀਕ ਹੀ ਉਸ ਦੀ ਕ੍ਰਿਪਾਨ ਹੈ। ਇਸ ਨੂੰ ਅੰਗ ਸੰਗ ਰਖਣਾ ਖਾਲਸਈ ਆਚਰਣ [character] ਦੀ ਨਿਸ਼ਾਨੀ ਹੈ। ਕ੍ਰਿਪਾਨ ਸਿਧੇ ਸਿਧੇ ਦੋ ਹਥ ਕਰਨ ਵਾਲਾ ਹਥਿਆਰ ਹੈ। ਇਹ ਚਾਕੂ ਛੁਰੇ ਵਾਂਙ ਕੰਡ ਪਿਛੋਂ ਚੁਪ ਚੁਪਾਤੇ ਖੋਪਣ ਵਾਲਾ ਜਾਂ ਪਿਸਤੌਲ ਬੰਬ ਵਾਂਙ ਅਚਣਚੇਤੀ

ਦਾਘ ਦੇਣ ਵਾਲਾ ਸ਼ਸਤਰ ਨਹੀਂ, ਬਲਕਿ ਮਰਦਾਂ ਵਾਂਙ ਆਮ੍ਹੋ ਸਾਮ੍ਹਣੇ ਜੰਗ ਅੰਦਰ ਜੂਝਣ ਲਈ ਹੈ। ਇਸ ਤਰਾਂ ਵਰਤਿਆ ਇਹ ਸਿਖੀ ਆਚਰਣ ਦੀ ਨਿਸ਼ਕਪਟਤਾ, ਦਲੇਰੀ ਤੇ ਜਵਾਂਮਰਦੀ ਦਾ ਸੂਚਕ ਹੋ ਜਾਂਦਾ ਹੈ। ਗੁਰੂ ਹਰਿ ਗੋਬਿੰਦ ਸਾਹਿਬ ਨੇ 'ਗ੍ਰੀਬ ਦੀ ਰਖਿਆ, ਜਰਵਾਣੇ ਦੀ ਭਖਿਆ' ਕਹਿ ਕੇ ਇਸ ਦੀ ਵਰਤੋਂ ਦੀ ਸਹੀ ਸੇਧ ਦਿਤੀ ਸੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨੂੰ ਖਾਲਸਈ ਰਹਿਤ ਦਾ ਜ਼ਰੂਰੀ ਭਾਗ ਬਣਾ ਕੇ ਇਸ ਨੂੰ ਸਿਖੀ ਆਚਰਣ ਦਾ ਪਰਤੀਕ ਨਿਸਚੇ ਕੀਤਾ ਸੀ। ਇਸ ਦੇ ਲਈ ਪੜ ਗੁਰੂ ਨਾਨਕ ਮਿਸ਼ਨ ਦਾ ਟ੍ਰੈਕਟ ['Sikh character & sword'] ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਲਿਖੇ ਆਪਨੇ ਪਤਰ 'ਜ਼ਫਰਨਾਮੇ' ਅੰਦਰ ਖਾਲਸੇ ਦੀ ਜੁਧ ਨੀਤੀ ਨੂੰ ਇਉਂ ਵਰਨਿਆ ਸੀ :

'ਤੁਰਾ ਤਰਕਤਾਜ਼ੀ ਬਾ ਮਕਰ ਓ ਰਿਆ
ਮਰਾ ਚਾਰਾਸਾਜ਼ੀ ਬਾ ਸਿਦਕ ਓ ਸਫਾ'

ਅਰਥਾਤ ਬਾਦਸਾਹ ਔਰੰਗਜ਼ੇਬ, ਤੇਰੀ ਜੁਧ ਨੀਤੀ ਮਕਰ ਤੇ ਫਰੇਬ ਤੇ ਉਸਰੀ ਹੋਈ ਹੈ ਪਰ ਸਾਡੀ ਨੀਤੀ ਸਿਦਕ ਦਿਲੀ ਤੇ ਸਫਾਈ ਵਾਲੀ ਹੈ। ਇਸ ਨੀਤੀ ਅਧੀਨ ਹੀ ਖਾਲਸੇ ਨੂੰ ਨਿਤਾਪ੍ਰਤ ਜੰਗ ਕਰਦੇ ਰਹਿਣਾ ਲੋੜੀਦਾ ਹੈ ਅਤੇ ਇਸ ਦੀ ਪਰਤੀਕ ਕ੍ਰਿਪਾਣ ਹੈ ਜਿਸ ਦਾ ਪਹਿਨਣਾ ਇਸ ਦੇ ਲਈ ਜ਼ਰੂਰੀ ਹੈ। ਇਸ ਦੇ ਉਲਟ ਆਤਸ਼ੀ ਹਥਿਆਰ [fire arms] ਦੀ ਵਰਤੋਂ ਮਕਰ ਫਰੇਬ ਧੋਖਾ ਤੇ ਬੁਜ਼ਦਿਲੀ ਦੀ ਪਰਤੀਕ ਹੈ, ਇਸੇ ਲਈ ਅਜ ਕਲ ਦੇ ਜੰਗ ਆਮਤੌਰ ਰਾਤ ਬਰਾਤੇ ਹਨੇਰੇ ਵਿਚ ਲੜੇ ਜਾਂਦੇ ਹਨ ਜਿਸ ਸਮੇਂ ਦੁਸ਼ਮਣ ਨੂੰ ਧੋਖਾ ਦੇਣਾ ਸੌਖਾ ਹੁੰਦਾ ਹੈ। ਇਹ ਠੀਕ ਹੈ ਕਿ ਸਮੇਂ ਦੀ ਤਬਦੀਲੀ ਨਾਲ ਲੜਾਈ ਦੇ ਸਾਧਨ ਬਦਲ ਗਏ ਹਨ ਅਤੇ ਅਜ ਕਲ ਆਤਸ਼ੀ ਹਥਿਆਰਾ ਬਗੈਰ ਜੰਗ ਦਾ ਹੋਣਾ ਸੰਭਵ ਨਹੀਂ ਰਿਹਾ। ਇਹ ਭੀ ਠੀਕ ਹੈ ਕਿ ਏਨੇ ਵਿਸ਼ਾਲ ਸੰਸਾਰ ਦੀ ਜੰਗ ਨੀਤੀ ਮੁਲਕਾ ਜਾਂ ਕੌਮਾਂ ਦੇ ਵਖੋ ਵਖ ਹੋਣ ਦੇ ਬਾਵਜੂਦ ਭੀ ਇਕੋ ਹੀ ਰਹੇਗੀ। ਇਸ ਲਈ ਖਾਲਸੇ ਲਈ [ਜਿਸ ਦਾ ਆਪਨਾ ਅੜਰਾ ਰਾਜ ਭਾਗ ਭੀ ਨਹੀਂ ਹੈ] ਕਿਸੇ ਵਖਰੀ ਜੁਧ ਨੀਤੀ ਦਾ ਅਪਨਾਉਣਾ ਅਣਹੋਣੀ ਗੱਲ ਹੈ, ਪਰ ਜਿਥੋਂ ਤਕ ਖਾਲਸੇ ਦੇ ਨਿਤ ਜੰਗ ਕਰਦੇ ਰਹਿਣ ਦਾ ਸਵਾਲ ਹੈ ਉਸ ਦਾ ਇਹ ਭਾਵ ਤਾਂ ਕਦਾਚਿਤ ਨਹੀਂ ਹੋ ਸਕਦਾ ਕਿ ਉਹ ਬੰਦੂਕ ਪਿਸਤੌਲ ਲੈ ਕੇ ਲੋਕਾਂ ਨੂੰ ਮਾਰਦਾ ਫਿਰੇ, ਨ ਹੀ ਉਸ ਦੀ ਜੁਧ ਨੀਤੀ ਅੰਦਰ ਕਪਟ

ਫਰੇਬ ਧੋਖੇ ਲਈ ਕੋਈ ਥਾਉਂ ਹੈ ਜਿਸ ਦੀ ਪਰਤੀਕ ਉਸ ਦੀ ਕ੍ਰਿਪਾਨ ਹੈ ।

ਉਸ ਨੇ ਜੰਗ ਵਾਲੀ ਸਪਿਰਟ ਨੂੰ ਸਦਾ ਬਰਕਾਰ ਰਖਣਾ ਹੈ ਤਾਂ ਕਿ ਲੋੜ ਪੈਣ ਤੇ ਖਾਲਸਾ ਅਵੇਸਲਾ ਨ ਪਾਇਆ ਜਾਏ । ਫਿਰ ਆਪਨੀ ਨਿਸ਼ਕਪਟਤਾ ਤੇ ਜਵਾਂਮਰਦੀ ਵਾਲੀ ਨੀਤੀ ਨੂੰ ਮੁਖ ਰਖਦੇ ਹੋਏ ਉਸ ਦੇ ਲਈ ਇਹ ਭੀ ਜ਼ਰੂਰੀ ਹੈ ਕਿ ਸਰੀਰਕ ਤੌਰ ਓਹ ਖੂਬ ਬਲਵਾਨ ਹੋਵੇ । ਕਮਜ਼ੋਰ ਬਲਹੀਨ ਮਨੁਖ ਕ੍ਰਿਪਾਨ ਦੀ ਵਰਤੋਂ ਕਰਨ ਦੇ ਅਸਮਰੱਥ ਹੁੰਦਾ ਹੈ ਇਸ ਲਈ ਉਸ ਨੂੰ ਆਪਨੇ ਸਰੀਰ ਨੂੰ ਨਿਰੋਆ ਤੇ ਬਲਵਾਨ ਰਖਣ ਲਈ ਲੋੜੀਂਦੀਆਂ ਸਾਧਨਾਂ ਸਦਾ ਹੀ ਕਰਦੇ ਰਹਿਣਾ ਚਾਹੀਦਾ ਹੈ । ਗੁਰੂ ਜੀ ਨੇ ਸਰੀਰ ਦੀ ਅਰੋਗਤਾ ਅਤੇ ਸੰਭਾਲ ਬਾਰੇ ਬੜੀਆਂ ਸਪਸ਼ਟ ਸੂਚਨਾ ਦਿਤੀਆਂ ਹਨ ਜਿਨ੍ਹਾਂ ਦਾ ਸੰਖੇਪ ਜ਼ਿਕਰ ਸਾਵਧਾਨਤ ਦਾ ਨੁਕਤਾ ਵਿਚਾਰਦੇ ਹੋਏ ਪਹਿਲੋਂ ਭੀ ਕੀਤਾ ਜਾ ਚੁਕਾ ਹੈ । ਪਰਭਾਤ ਵੇਲੇ ਜਾਗ ਕੇ ਇਸ਼ਨਾਨ ਕਰਨਾ ਅਰੋਗਤਾ ਲਈ ਕਿੰਨਾ ਜ਼ਰੂਰੀ ਹੈ । ਫੁਰਮਾਣ ਹੈ :

'ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ' [ਸੋਰਠ ਮ: ੫]

ਗੁਰੂ ਜੀ ਦਾ ਵਿਚਾਰ ਹੈ ਕਿ ਨਾਮ ਸਿਮਰਨ, ਸੇਵਾ ਪਰਉਪਕਾਰ ਅਤੇ ਹੋਰ ਨੇਕੀ ਤੇ ਧਰਮ ਦੇ ਕਰਮ ਨਿਰੋਆ ਤੇ ਸੰਭਾਲਿਆ ਹੋਇਆ ਸਰੀਰ ਹੀ ਕਰ ਸਕਦਾ ਹੈ, ਇਸ ਲਈ ਸਤਿਗੁਰੂ ਸਰੀਰ ਨੂੰ ਬਿਨਾਂ ਲੋੜ ਵਾਧੂ ਦੇ ਕਰਮ ਕਾਂਡਾ ਵਿਚ ਪਾ ਕੇ ਤਪਾਉਣ ਤੇ ਯੋਗਕ ਜਾਂ ਹੋਰ ਸਾਧਨਾ ਅੰਦਰ ਉਲਝਾਏ ਰਖਣ ਨੂੰ ਚੰਗਾ ਨਹੀਂ ਸਮਝਦੇ । ਆਪ ਹਥੀਂ ਕਿਰਤ ਕਮਾਈ ਕਰਨ ਵਾਲੇ ਸਹਿਜ ਜੀਵਨ ਨੂੰ ਅਜੇਹੇ ਕਰਮ ਕਾਂਡੀਆਂ ਉਪਰ ਮਹਾਨ ਵਡਿਆਈ ਦੇਂਦੇ ਹਨ । ਦਸਿਆ ਜਾਂਦਾ ਹੈ ਕਿ ਗੁਰੂ ਅੰਗਦ ਦੇਵ ਸਿਖਾਂ ਨੂੰ ਸਰੀਰਕ ਕਸਰਤ ਅਤੇ ਕੁਸ਼ਤੀ ਲੜਣ ਦਾ ਅਭਿਆਸ ਭੀ ਕਰਾਇਆ ਕਰਦੇ ਸਨ ਅਤੇ ਗੁਰੂ ਹਰਿ ਗੋਬਿੰਦ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਘੋੜੇ ਦੀ ਸਵਾਰੀ, ਜੰਗਲੀ ਜਾਨਵਰਾਂ ਦਾ ਸਿਕਾਰ, ਸ਼ਸਤਰ ਚਲਾਉਣ ਦਾ ਅਭਿਆਸ ਆਦਿਕ ਸਿਖਾਂ ਦੀਆਂ ਨਿਤ ਕ੍ਰਿਆ ਬਣ ਗਈਆਂ ਸਨ । ਅਜੇਹੇ ਅਭਿਆਸ ਨੇ ਅਤੇ ਸਮੇਂ ਦੀ ਹਕੂਮਤ ਅਤੇ ਹੋਰ ਧਰਮ ਵਿਰੋਧੀਆਂ ਨਾਲ ਵਾਰ ੨ ਦੀ ਟਕੱਰ ਨੇ ਸਿਖਾਂ ਦਾ ਬਹੁਤ ਪਹਿਲੇ ਤੋਂ ਹੀ ਸੈਣਕੀ ਜੀਵਨ ਬਣਾ ਦਿਤਾ ਹੋਇਆ ਸੀ । ਗੁਰੂ ਗੋਬਿੰਦ ਸਿੰਘ ਜੀ ਅਤੇ ਆਪ ਤੋਂ ਪਿਛੋਂ ਦਾ 140 ਸਾਲ ਦਾ ਸਿਖ ਜੀਵਨ ਤਾਂ ਨਿਰਾਧਾਰ

ਹੀ ਜੁਧਾਂ ਜੰਗਾਂ ਵਾਲਾ ਹੋ ਗਿਆ ਸੀ। ਖਾਲਸੇ ਦੇ ਨਿਤਾਪ੍ਰਤੀ ਅਜੇਹੇ ਵਿਹਾਰ ਦੇ ਫਲ ਸਰੂਪ ਹੀ ਐਸੇ ਕਥਨ ਹੋਂਦ ਵਿਚ ਆਏ :

ਖਾਲਸਾ ਸੋਇ ਜੁ ਨਿੰਦਾ ਤਿਆਗੇ-ਖਾਲਸਾ ਸੋਇ ਜੋ ਲੜੇ ਹ੍ਵੈ ਆਗੇ
ਖਾਲਸਾ ਸੋਇ ਗੁਰੁ ਹਿਤ ਲਾਵੈ-ਖਾਲਸਾ ਸੋਇ ਮਾਰ ਮੁਹਿ ਖਾਵੈ
ਖਾਲਸਾ ਸੋਇ ਜੁ ਚੜ੍ਹੇ ਤੁਰੰਗ-ਖਾਲਸਾ ਸੋਇ ਕਰੈ ਨਿਤ ਜੰਗ

ਇਤਿਹਾਸ ਅੰਦਰ ਇਉਂ ਲਿਖਿਆ ਹੈ ਕਿ ਜੋ ਕੋਈ ਸਿਖ ਖੰਡੇ ਦਾ ਅੰਮ੍ਰਤ ਛਕ ਕੇ ਸਿੰਘ ਸਜ ਜਾਂਦਾ, ਤਾਂ ਓਹ ਘਰ ਦਾ ਭੁਇ ਭਾਂਡਾ ਵੇਚ ਕੇ ਘੋੜਾ ਤੇ ਸ਼ਸਤਰ ਖਰੀਦ ਲੈਂਦਾ ਅਤੇ ਖ਼ਾਲਸੇ ਦੀ ਫੌਜ ਵਿਚ ਜਾ ਰਲਦਾ, ਗੋਇਆ ਕਿ ਖਾਲਸੇ ਦਾ ਇਕੋ ਇਕ ਕਰਮ ਸ਼ਸਤਰ ਦਾ ਅਭਿਆਸ ਅਤੇ ਜੁਧਾਂ ਜੰਗਾਂ ਵਿਚ ਭਾਗ ਲੈਣਾ ਹੀ ਸੀ। ਸੰਨ 1740 ਵਿਚ ਨਾਦਰ ਸ਼ਾਹ ਨੇ ਜਦੋਂ ਲਾਹੌਰ ਦੇ ਸੂਬੇਦਾਰ ਨੂੰ ਸਿਖਾਂ ਬਾਰੇ ਪੁਛਿਆ ਕਿ ਇਹ ਕੌਣ ਹਨ ਅਤੇ ਰਹਿੰਦੇ ਕਿਥੇ ਹਨ ਤਾਂ ਜੋ ਜਵਾਬ ਸੂਬੇਦਾਰ ਨੇ ਦਿਤਾ ਓਹ ਇਹੋ ਸੀ ਕਿ ਘੋੜੇ ਦੀ ਕਾਠੀ ਹੀ ਇਨ੍ਹਾਂ ਦਾ ਨਿਵਾਸ ਅਸਥਾਨ ਜਾਂ ਘਰ ਹੈ ਅਥਵਾ ਇਹ ਸਦਾ ਘੋੜ ਸਵਾਰ ਹੀ ਰਹਿੰਦੇ ਹਨ। ਗਿਆਨੀ ਗਿਆਨ ਸਿੰਘ ਰਚਿਤ ਗ੍ਰੰਥ 'ਪੰਥ ਪ੍ਰਕਾਸ਼' ਵਿਚੋਂ ਸੰਬੰਧਤ ਵਿਸ਼ੇ ਤੇ ਸਿੰਘਾਂ ਪ੍ਰਥਾਇ ਕੁਝ ਟੂਕਾਂ ਜੋ ਲਾਹੌਰ ਦੇ ਸੂਬੇਦਾਰ ਵਲੋਂ ਨਾਦਰ ਸ਼ਾਹ ਨੂੰ ਦਿਤੇ ਜਵਾਬ ਵਿਚ ਦਰਜ ਹਨ ਸਾਡੇ ਨੁਕਤੇ ਨੂੰ ਹੋਰ ਸਪਸ਼ਟ ਕਰਣਗੀਆਂ :

ਜਬ ਤੇ ਆਬਹਿਯਾਤ ਇਹ ਛਕ ਹੈਂ-ਨੀਦ ਭੂਖ ਬਿਆਪਤ ਨਾ ਥਕ ਹੈਂ
ਆਲਸ ਜਰਾ ਨ ਤਨ ਮੈਂ ਰਹੈ ਹੈ-ਰੋਗ ਨਜੀਕ ਨ ਕੋਈ ਐਹੈਂ
ਸੋਵਤ ਫਿਰਤੇ ਟੁਰਤੇ ਖੈ ਹੈਂ-ਪੰਠ ਲਗਾਇ ਨ ਧਰ ਪਰ ਪੈ ਹੈਂ

... ... ... ... ... ... ... ... ...
ਮਰਨ ਮਾਰਨੋਂ ਜ਼ਰਾ ਨ ਡਰ ਹੈ-ਮੌਤ ਚਰਾਗ ਪਤੰਗੈ ਪਰ ਹੈਂ ... ...

... ... ... ... ... ... ... ...
ਔਰ ਕਾਰ ਸਭ ਮਾਨਤ ਫੀਕੇ-ਜੰਗ ਜਦਲ ਹੀ ਚਾਹਿਤ ਨੀਕੇ
ਬਾਤ ਬਾਤ ਮੈ ਇਹੋ ਅਲੈ ਹੈ-ਜੋ ਗੁਰੂ ਕਰ ਹੈ ਸੋਈ ਥੈ ਹੈ।

... ... ... ... ... - ... ...
ਦੁਖ ਸੁਖ ਵੀਚ ਨਫੇ ਨੁਕਸਾਨੈ-ਭਾਣਾ ਗੁਰ ਦਾ ਖੁਸ਼ ਹੋ ਮਾਨੈ।

ਉਨੀਵੀ ਸਦੀ ਈਸਵੀ ਦੇ ਅਰੰਭ ਵਿਚ ਜਦੋਂ ਪੰਜਾਬ ਅੰਦਰ ਖਾਲਸੇ ਨੇ ਆਪਨਾ ਰਾਜ ਭਾਗ ਸਥਾਪਤ ਕਰ ਲਿਆ ਅਤੇ ਲਗ ਪਗ ਚਾਲੀ ਸਾਲ ਇਸ ਦੀ ਵਾਗ ਡੋਰ ਮਹਾਰਾਜਾ ਰਣਜੀਤ ਸਿੰਘ ਦੇ ਹਥ ਰਹੀ, ਉਸ ਸਮੇਂ ਭੀ ਇਨ੍ਹਾਂ ਦਾ ਵਿਸ਼ੇਸ਼ ਕਿੱਤਾ ਫੌਜਾਂ ਵਿਚ ਭਰਤੀ ਹੋ ਕੇ ਜੰਗ ਜਦਲ ਕਰਨਾ ਹੀ ਰਿਹਾ। ਪੰਜਾਬ ਅੰਦਰ ਅੰਗ੍ਰੇਜ਼ੀ ਰਾਜ ਹੋ ਜਾਣ ਤੇ ਭਾਵੇਂ ਸ਼ੁਰੂ ੨ ਵਿਚ ਅੰਗ੍ਰੇਜ਼ ਨੇ ਸਿਖਾਂ ਨੂੰ ਫੌਜ਼ੀ ਭਰਤੀ ਵਿਚ ਲੈਣ ਤੋਂ ਸੰਕੋਚ ਰਖਿਆ ਪਰ ਸਿਖਾਂ ਦੀ ਬੀਰਤਾ ਅਤੇ ਸਮੁਚੇ ਤੌਰ ਜੰਗ ਜਧ ਵਾਲੀ (ਮਾਰਸ਼ਲ) ਰੁਚੀ ਨੇ ਅੰਗ੍ਰੇਜ਼ ਨੂੰ ਇਸ ਦਾ ਲਾਭ ਲੈਣ ਦੀ ਪ੍ਰੇਰਨਾ ਦਿਤੀ ਅਤੇ ਛੇਤੀ ਹੀ ਸਿੰਘ ਜੋ ਫੌਜ਼ੀ ਕਿੱਤੇ ਤੋਂ ਵਾਂਜੇ ਜਾ ਕੇ ਕਾਫੀ ਡਾਵਾਂ ਡੋਲ ਹੋ ਚੁਕੇ ਸਨ, ਅੰਗ੍ਰੇਜ਼ੀ ਫੌਜ਼ਾਂ ਵਿਚ ਭਰਤੀ ਹੋਣ ਲਗ ਗਏ। ਜਲਦੀ ਮਗਰੋਂ ਅੰਗ੍ਰੇਜ਼ ਸੁਕਾਰ ਦੀ ਅਫਗਾਨਿਸਤਾਨ ਨਾਲ ਹੋਈ ਲੜਾਈ ਵਿਚ ਸਿੰਘਾਂ ਦੀਆਂ ਬਹਾਦਰੀਆਂ ਅਤੇ ਸਾਰਾਗੜੀ ਦੇ ਮਕਾਮ ਤੇ ਸਿੰਘਾਂ ਦੀ ਮੁਕਾਬਲੇ ਤੇ ਸਿਰੜ ਭਰੀ ਸਪਿਰਿਟ ਨੇ ਏਨਾ ਪ੍ਰਭਾਵ ਪਾਇਆ ਕਿ ਸਾਰੇ ਹਿੰਦੁਸਤਾਨ ਅੰਦਰ ਸਿੰਘਾਂ ਦੀ ਅਤਿ ਕਲੀਲ (ਇਕ ਫੀ ਸਦੀ) ਆਬਾਦੀ ਹੋਣ ਦੇ ਬਾਵਜੂਦ ਦੇਸ ਦੀਆਂ ਫੌਜ਼ਾਂ-ਪਿਆਦਾ ਤੇ ਰਸਾਲਿਆ-ਵਿਚ ਸਿੰਘਾਂ ਦੀ ਗਿਣਤੀ ਚਾਲੀ ਫੀ ਸਦੀ ਤਕ ਜਾ ਪੁਜੀ।

ਪੰਜਾਬ ਵਿਚ ਅੰਗ੍ਰੇਜ਼ ਦੇ ਸੌ ਸਾਲ ਦੇ ਅਮਨ ਦੇ ਰਾਜ ਨੇ ਸਮੁਚੇ ਤੌਰ ਸਿਖਾਂ ਨੂੰ ਖੇਤੀ ਬਾੜੀ ਆਦਿ ਕਿੱਤਿਆਂ ਨੂੰ ਅਪਨਾਉਣ ਦੀ ਭੀ ਪ੍ਰੇਰਨਾ ਦਿਤੀ ਅਤੇ ਵੀਹਵੀਂ ਸਦੀ ਦੇ ਅਰੰਭ ਵਿਚ ਸਾਂਦਲ ਗੰਜੀ ਤੇ ਨੀਲੀ ਬਾਰਾਂ ਦੇ ਆਬਾਦ ਕਰਨ ਲਈ ਇਨਾਂ ਦੀ ਰੁਚੀ ਉਧਰ ਹੋਰ ਵਧੇਰੇ ਖਿਚੀ ਗਈ ਪ੍ਰੰਤੂ ਫਿਰ ਵੀ ਮਾਰਸ਼ਲ ਗੁੜ੍ਹਤੀ ਜੋ ਸਿੰਘਾਂ ਨੂੰ ਵਿਰਸੇ ਵਿਚ ਹੀ ਮਿਲੀ ਹੋਈ ਸੀ ਬਹੁਤ ਹੱਦ ਤਕ ਕਾਇਮ ਰਹੀ ਅਤੇ ਦੇਸ਼ ਆਜ਼ਾਦ ਹੋ ਜਾਣ ਪਿਛੋਂ ਭੀ ਸਿੰਘਾਂ ਦਾ ਵਿਸ਼ੇਸ਼ ਕਿੱਤਾ ਫੌਜ਼ੀ ਜਾਂ ਪੁਲੀਸ ਦੀ ਨੌਕਰੀ ਹੀ ਰਿਹਾ, ਜਿਸ ਦਾ ਸਬੂਤ ਸੰਨ 1947 ਤੋਂ ਪਿਛੋਂ ਕੀਤੀ ਹਰ ਫੌਜ਼ੀ ਐਮਰਜੈਂਸੀ ਭਰਤੀ ਅੰਦਰ ਸਿੰਘਾਂ ਦੀ ਗਿਣਤੀ ਤੋਂ ਮਿਲਦਾ ਹੈ।

ਪ੍ਰੰਤੂ ਮੌਜੂਦਾ ਭਾਰਤ ਸੁਕਾਰ ਦੇ ਗਣ ਤੰਤਰੀ ਦਬਾਉ ਅਧੀਨ ਸਿਖਾਂ ਨੂੰ ਉਨ੍ਹਾਂ ਦੇ ਵਿਰਸੇ ਵਿਚ ਆਈ ਮਾਰਸ਼ਲ ਰੁਚੀ ਤੋਂ ਹੁਣ ਵਾਂਜਿਆਂ ਕੀਤਾ ਜਾ ਰਿਹਾ ਹੈ ਅਤੇ ਇਹ ਫੈਸਲਾ ਕੀਤਾ ਗਿਆ ਹੈ ਕਿ ਫੌਜ਼ਾਂ ਅੰਦਰ ਨਵੀਂ ਹੋਣ ਵਾਲੀ ਭਰਤੀ ਦਾ ਆਧਾਰ ਹਰ ਸੂਬੇ ਦੇ ਗਭਰੂਆਂ ਦੀ ਗਿਣਤੀ ਨੂੰ ਬਣਾਇਆ ਜਾਵੇ ਅਤੇ ਇਕ ਇਲਾਕੇ

ਦਾ ਗਭਰੂ ਦੂਜੇ ਇਲਾਕੇ ਅੰਦਰ ਭਰਤੀ ਭੀ ਨ ਕੀਤਾ ਜਾਵੇ। ਇਸ ਦਾ ਲਾਜ਼ਮੀ ਸਿੱਟਾ ਇਹ ਹੋਵੇਗਾ ਕਿ ਭਾਰਤੀ ਫੌਜਾਂ ਅੰਦਰ ਸਿਖ ਗਭਰੂ ਸੌ ਵਿਚੋਂ ਡੇਢ ਦੋ ਥਾਂ ਹੀ ਪ੍ਰਾਪਤ ਕਰਿਆ ਕਰਨਗੇ। ਇਹ ਹੁਕਮ ਸੰਨ 1953 ਅਥਵਾ ਆਜ਼ਾਦੀ ਪਿਛੋਂ ਛੇਵੇਂ ਸਾਲ ਤੋਂ ਲਾਗੂ ਹੋ ਚੁਕਾ ਸੁਣਿਆ ਹੈ।

ਜਿਸਤਰਾਂ 1849 ਵਿਚ ਪੰਜਾਬ ਅੰਦਰ ਅੰਗ੍ਰੇਜ਼ ਅਮਲਦਾਰੀ ਹੋ ਜਾਣ ਤੇ ਇਕ ਵਾਰ ਸਿਖ ਫੌਜਾਂ ਤੋੜੇ ਜਾਣ (disband) ਅਤੇ ਨਵੀਂ ਫੌਜੀ ਸਿਖ ਭਰਤੀ ਬੰਦ ਹੋਣਨੇ ਸਿਖ ਗਭਰੂਆਂ ਨੂੰ ਬੇਕਾਰ ਕਰ ਦਿਤਾ ਸੀ, ਉਸੇ ਤਰਾਂ ਥੋੜੇ ਸਾਲਾਂ ਅੰਦਰ (ਮੌਜੂਦਾ ਸਿਖ ਫੌਜੀਆਂ ਦੇ ਰੀਟਾਇਰ ਹੋ ਜਾਣ ਤੇ) ਸਿਖ ਗਭਰੂ ਬੇਕਾਰ ਹੋਕੇ ਘਰੀਂ ਬੈਠ ਜਾਣਗੇ। ਜਿਸ ਮਾਰਸ਼ਲ ਸਪਿਰਿਟ ਰਖਣ ਦਾ ਕੌਮ ਦੇ ਜਨਮ ਤੋਂ ਉਹ ਮਾਨ ਕਰਦੇ ਆਏ ਹਨ ਕੁਝ ਸਮੇਂ ਵਿਚ ਉਹ ਉਸ ਨੂੰ ਗਵਾ ਬੈਠਣਗੇ। ਅਤੇ ਫਿਰ 'ਖਾਲਸਾ ਸੋਇ ਜੁ ਚੜ੍ਹੇ ਤੁਰੰਗ-ਖਾਲਸਾ ਸੋਇ ਕਰੈ ਨਿਤ ਜੰਗ' ਇਕ ਹੋ ਬੀਤੀ ਕਹਾਣੀ ਬਣ ਕੇ ਰਹਿ ਜਾਇਗੀ।

ਇਨਾਂ ਦੋ ਪੰਕਤੀਆਂ ਅੰਦਰ ਖਾਲਸਈ ਕਰਤਵ ਦਾ ਹੋਇਆ ਨਿਰਨਾ (ਜੈਸਾ ਕਿ ਲੇਖ ਦੇ ਅਰੰਭ ਵਿਚ ਖਾਲਸੇ ਦੇ ਅਠ ਗੁਣਾਂ ਅੰਦਰ ਅੰਕਤ ਹੈ, ਜਿਸ ਦਾ ਵਿਸਥਾਰ ਪਿਛਲੇ ਸਫਿਆਂ ਵਿਚ ਕੀਤਾ ਗਿਆ ਹੈ) ਅਤੇ ਇਸ ਨਿਰਨੇ ਦੇ ਸਨਮੁਖ ਖਾਲਸੇ ਦੀ ਮੌਜੂਦਾ ਦਸ਼ਾ ਵਡੀ ਚਿੰਤਾ ਜਨਕ ਹੈ। ਭਾਰਤ ਦੀ ਆਜ਼ਾਦ ਸ੍ਰਕਾਰ ਦੀ ਫੌਜੀ ਭਰਤੀ ਬਾਰੇ ਨੀਤੀ, ਜੋ ਆਜ਼ਾਦੀ ਤੋਂ ਪਹਿਲੋਂ ਵਾਲੀ ਸਿਖਾਂ ਦੀ 40 ਫੀ ਸਦੀ ਗਿਣਤੀ ਨੂੰ ਕੁਝ ਸਾਲਾਂ ਅੰਦਰ ਡੇਢ ਦੋ ਫੀ ਸਦੀ ਤੇ ਲੈ ਆਵੇਗੀ, ਦਾ ਨਤੀਜਾ ਇਹ ਹੋਵੇਗਾ ਕਿ ਅਠ ਸੌ ਫੌਜੀ ਜਵਾਨਾਂ ਦੀ ਪਲਟਨ ਜਾ ਰੇਜਮੈਂਟ ਅੰਦਰ ਵਧ ਤੋਂ ਵਧ ਸੋਲਾਂ ਸਿਖ ਹੋਇਆ ਕਰਨਗੇ। ਦੂਜਾ ਅਸਰ ਇਹ ਹੋਵੇਗਾ ਕਿ ਏਨੀ ਘਟ ਗਿਣਤੀ ਜਵਾਨਾਂ ਲਈ ਉਨ੍ਹਾਂ ਦੇ ਧਰਮ ਕਰਮ ਲਈ ਵਖਰਾ ਗੁਰਦੁਆਰਾ ਜਾਂ ਗ੍ਰੰਥੀ ਆਦ ਦਾ ਪ੍ਰਬੰਧ ਨਹੀਂ ਹੋਵੇਗਾ ਕਿਉਂਕਿ ਚਾਲੂ ਨੀਯਮ ਅਨੁਸਾਰ ਕਿਸੇ ਪਲਟਨ ਦੇ ਜਵਾਨਾਂ ਲਈ ਵਖਰਾ ਧਰਮ ਮੰਦਰ ਮਸੀਤ ਜਾਂ ਗੁਰਦੁਆਰਾ ਸਥਾਪਤ ਕਰਨ ਲਈ ਉਸ-ਵਿਚ ਉਸ ਸ੍ਰੇਣੀ ਜਾਂ ਧਰਮ ਦੇ ਘਟੋ ਘਟ 120 ਜਵਾਨ ਹੋਣੇ ਜ਼ਰੂਰੀ ਹਨ। ਚੂੰਕਿ ਕਿਸੇ ਪਲਟਨ ਵਿਚ ਕਿਸੇ ਇਕ ਧਰਮ ਦੇ 120 ਜਾਂ ਇਸ ਤੋਂ ਵਧ ਜਵਾਨ ਕੇਵਲ ਹਿੰਦੂ ਧਰਮ ਦੇ ਹੀ ਹੋ ਸਕਦੇ ਹਨ ਇਸ ਲਈ ਹਰ ਪਲਟਨ ਨਾਲ ਹਿੰਦੂ

ਧਰਮ ਮੰਦਰ ਤੋਂ ਬਿਨਾਂ ਹੋਰ ਕੋਈ ਧਰਮ ਅਸਥਾਨ ਸੰਬੰਧਤ ਨਹੀਂ ਹੋ ਸਕੇਗਾ ਅਤੇ ਪਲਟਨ ਦੇ ਆਪਣੇ ਕੈਂਪੱਸ ਤੇ ਕੋਈ ਧਾਰਮਕ ਰਹੁਰੀਤ ਜਾਂ ਤਿਉਹਾਰ, ਜੋ ਕੋਈ ਜਵਾਨ ਮਨਾਉਣਾ ਚਾਹੇ, ਭਾਵੇ ਓਹ ਕਿਸੇ ਧਰਮ ਦੇ ਮੰਨਣ-ਵਾਲਾ ਹੋਵੇ, ਓਹ ਹਿੰਦੂ ਮੰਦਰ ਹੀ ਜਾਵੇਗਾ। ਸਿਖ ਫੌਜੀਆ ਲਈ ਸਿਖੀ ਰੂਪ ਕਾਇਮ ਰਖਣ ਦੀ ਪਾਬੰਦੀ ਵਾਲਾ ਹੁਕਮ ਜੋ ਆਜ਼ਾਦੀ ਤੋਂ ਪਹਿਲੋਂ ਲਾਗੂ ਸੀ, ਜਿਸ ਦੇ ਆਜ਼ਾਦੀ ਪਿਛੋਂ ਮਨਸੂਖ ਕੀਤੇ ਜਾਣ ਨੇ ਸਿਖ ਫੌਜੀਆਂ ਅੰਦਰ ਪਤਤ ਪੁਣੇ ਦੀ ਲਹਿਰ ਚਲਾ ਦਿਤੀ ਹੋਈ ਹੈ, ਓਹ ਹਿੰਦੂ ਮੰਦਰਾ ਤੇ ਤਿਉਹਾਰਾਂ ਵਿਚ ਭਾਗ ਲੈਕੇ ਹੋਰ ਮਜ਼ਬੂਤੀ ਫੜੇਗੀ ਅਤੇ ਇਸ ਤਰਾਂ ਦੋ ਫੀ ਸਦੀ ਸਿਖ ਫੌਜਾਂ ਅੰਦਰ ਰਖੇ ਜਾਣ ਵਾਲਾ ਸਿਲਸਲਾ ਭੀ ਖਤਮ ਹੋ ਜਾਵੇਗਾ। ਸੋ ਇਕ ਤਰਾਂ ਨਾਲ ਫੌਜੀ ਸਰਵਿਸ ਵਿਚ ਸਿਖ ਸਿਫਰ ਹੀ ਹੋਣਗੇ। ਇਸ ਨਾਲ ਜੋ ਧੱਕਾ ਸਿਖ ਦੇ ਮਾਰਸ਼ਲ ਹੋਣ ਦੇ ਗੁਣ ਨੂੰ ਲਗੇਗਾ ਉਸ ਦਾ ਅੰਦਾਜ਼ਾ ਪਾਠਕ ਸਹਿਜੇ ਹੀ ਕਰ ਸਕਦੇ ਹਨ, ਇਸ ਤਰਾਂ ਸਿਖ ਆਚਰਨ (character) ਦਾ ਜੰਗ ਜੂ ਹੋਣ ਦਾ ਇਕ ਮੁਢਲਾ (basic) ਗੁਣ ਉੱਕਾ ਹੀ ਸਮਾਪਤ ਹੋ ਜਾਵੇਗਾ ਅਤੇ ਜੇ ਕਰ ਥੋੜੇ ਸਿਖ ਫੌਜਾ ਅੰਦਰ ਰਹਿ ਜਾਣਗੇ ਤਾਂ ਓਹ ਹਿੰਦੂ ਧਰਮ ਕਰਮ ਤੇ ਪ੍ਰਭਾਵ ਥੱਲੇ ਹੋਣਗੇ ਅਤੇ ਸਮਾਂ ਪਾ ਕੇ ਓਹ ਵੀ ਹਿੰਦੂਆਂ ਅੰਦਰ ਜਜ਼ਬ ਹੋ ਜਾਣਗੇ।

ਇਸ ਦਾ ਇਕੋ ਇਕ ਮਾੜਾ ਜਿਹਾ ਹੱਲ ਜੋ ਮੇਰੇ ਵਿਚਾਰ ਵਿਚ ਆਉਂਦਾ ਹੈ ਓਹ ਇਹ ਹੈ ਕਿ

(i) ਸਿਖ ਇਕ ਅਡਰੀ ਘਟ ਗਿਣਤੀ ਅਤੇ ਮਾਰਸ਼ਲ ਕੌਮ ਹੈ। ਭਾਰਤ ਸੂਕਾਰ ਉਪਰ ਜ਼ੋਰ ਦਿਤਾ ਜਾਏ ਕਿ ਜਿਸ ਤਰਾਂ ਹਰੀਜਨਾਂ ਤੇ ਹੋਰ ਪਛੜੀਆ ਸ੍ਰੇਣੀਆਂ ਦੇ ਪਛੜ ਹੋਣ ਦੇ ਨਾਤੇ ਉਨ੍ਹਾਂ ਲਈ ਸੂਕਾਰੀ ਨੌਕਰੀਆਂ ਲਈ ਵਿਸ਼ੇਸ਼ ਗਿਣਤੀ ਦੇ ਥਾਂ ਸੁਰੱਖਿਅਤ ਹਨ ਇਸੇ ਤਰਾਂ ਸਿਖਾ ਨੂੰ (basically) ਮਾਰਸ਼ਲ ਅਤੇ ਘਟ ਗਿਣਤੀ ਕੌਮ ਦੇ ਨਾਤੇ ਫੌਜੀ ਨੌਕਰੀ ਵਿਚ ਵਿਸ਼ੇਸ਼ ਪ੍ਰਤੀਸ਼ਤ ਦਿਤੇ ਜਾਣ ਦੇ ਅਸੂਲ ਨੂੰ ਸੂਕਾਰ ਪ੍ਰਵਾਣ ਕਰੇ

(ii) ਸਿਖ ਜਵਾਨਾਂ ਨੂੰ ਹੋਰ ਸ੍ਰੇਣੀਆਂ ਨਾਲ (mixed) ਯੂਨਿਟਾਂ ਵਿਚ ਲੈਣ ਦੀ ਬਜਾਏ ਅਡਰੇ ਯੂਨਿਟਾਂ ਵਿਚ ਰਖਿਆ ਜਾਵੇ ਅਤੇ ਅਜੇਹਾ ਪ੍ਰਬੰਧ ਹੋਵੇ ਜਿਸ ਨਾਲ ਹਰ ਉਸ ਯੂਨਿਟ ਵਿਚ ਜਿਥੇ ਸਿਖ ਜਵਾਨ ਹੋਣ ਗੁਰਦੁਆਰੇ ਅਤੇ ਗ੍ਰੰਥੀ ਦਾ ਹੋਣਾ ਲਾਜ਼ਮੀ ਹੋਵੇ

(iii) ਸਿਖ ਜਵਾਨਾਂ ਉਪਰ ਸਿਖੀ ਰੂਪ ਰਖਣ ਦੀ ਪਾਬੰਦੀ ਵਾਲਾ ਅੰਗ੍ਰੇਜ਼ ਰਾਜ ਸਮੇਂ ਵਾਲਾ ਫੁਰਮਾਣ ਮੁੜ ਲਾਗੂ ਕੀਤਾ ਜਾਵੇ।

ਐਸਾ ਹੋ ਜਾਣਾ ਕਿੰਨਾ ਕੁ ਯਕੀਨੀ ਹੈ ਇਸ ਬਾਰੇ ਹਾਲਾਂ ਕੁਝ ਨਹੀਂ ਕਿਹਾ ਜਾ ਸਕਦਾ, ਪਰ ਇਕ ਗੱਲ ਜੋ ਸਿਖ ਕੌਮ ਲਈ ਕਿਸੇ ਹਦ ਤਕ ਆਪਣੀ ਮਾਰਸ਼ਲ ਸਪਿਰਿਟ ਕਾਇਮ ਰਖਣ ਲਈ ਲਾਭਵੰਦ ਹੋ ਸਕਦੀ ਹੈ, ਓਹ ਸਿਖ ਗਭਰੂਆਂ ਨੂੰ ਅਜੇਹਾ ਉਤਸ਼ਾਹ ਦੇਣਾ ਹੈ ਜੋ ਉਨ੍ਹਾਂ ਦੇ ਸਰੀਰਾਂ ਨੂੰ ਬਲਵਾਨ ਬਣਾਵੇ, ਸਾਵਧਾਨ ਰਹਿਣਾ ਅਤੇ ਗੈਰ ਆਤਸ਼ੀ ਹਥਿਆਰ ਜਿਨ੍ਹਾਂ ਦੀ ਰਖਣ ਦੀ ਖੁੱਲ੍ਹ ਹੈ ਯਥਾ ਡਾਂਗ, ਕ੍ਰਿਪਾਨ, ਬਰਛਾ, ਤੀਰ ਕਮਾਨ ਵਰਤਣਾ ਸਿਖਾਵੇ, ਜਿਸ ਦੇ ਲਈ ਸਰੀਰਕ ਕਸਰਤ, ਕੁਸ਼ਤੀ, ਗਤਕਾ, ਨੇਜ਼ਾ ਬਾਜ਼ੀ, ਨਿਸ਼ਾਨਾ ਫੁੰਡਣਾ ਆਦਿਕ ਚੰਗੇ ਸਹਾਇਕ ਸਾਧਨ ਹਨ। ਇਨ੍ਹਾਂ ਦਾ ਕੀਤਾ ਜਾਣਾ ਭਾਵੇਂ ਵਿਅਕਤੀ ਗਤ ਛੋਟੀਆਂ ੨ ਮੰਡਲੀਆਂ ਬਣਾ ਕੇ ਭੀ ਸੰਭਵ ਹੈ, ਪਰ ਜੇ ਕੌਮ ਜਥੇਬੰਦੀ ਅੰਦਰ ਹੋਵੇ ਓਹ ਵਧੇਰੇ ਉਤਸ਼ਾਹ ਜਨਕ ਤੇ ਛੇਤੀ ਫਲੀ ਭੂਤ ਹੋਣ ਵਾਲਾ ਹੁੰਦਾ ਹੈ।

ਇਸ ਸੰਬੰਧ ਵਿਚ ਅੰਗ੍ਰੇਜ਼ੀ ਰਾਜ ਸਮੇਂ ਸੰਨ 1939 ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੀ ਸੌ ਸਾਲਾ ਬਰਸੀ ਮਨਾਉਣ ਹਿਤ ਹੋਈ ਤਿਆਰੀ ਦੀ ਗੱਲ ਯਾਦ ਆਉਂਦੀ ਹੈ ਜਦੋਂ ਸਮੁਚੀ ਕੌਮ ਨੇ ਬੜੇ ਉਤਸ਼ਾਹ ਨਾਲ ਵਡੇ ਪੈਮਾਨੇ ਤੇ ਇਕ 'ਅਕਾਲ ਸੈਣਾ' ਸਥਾਪਤ ਕੀਤੀ ਸੀ ਜਿਸ ਦਾ ਬੜਾ ਭਾਰਾ ਸ਼ਾਨਦਾਰ ਮੁਜ਼ਾਹਿਰਾ ਜਨਰਲ ਸ: ਸ਼ਾਮ ਸਿੰਘ ਅਟਾਰੀ ਦੇ ਜਨਮ ਅਸਥਾਨ ਤੇ ਖੁਲ੍ਹੇ ਮੈਦਾਨ ਅੰਦਰ ਬਰਸੀ ਦੇ ਦਿਨ ਹੋਇਆ ਸੀ। ਅਜੇਹੀ ਜਥੇਬੰਦੀ ਗਭਰੂਆਂ ਨੂੰ ਸਰੀਰਕ ਤੌਰ ਨਿਰੋਆ ਤੇ ਬਲਵਾਨ ਬਨਾਉਣ ਤੋਂ ਇਲਾਵਾ ਉਨ੍ਹਾਂ ਅੰਦਰ ਸਾਵਧਾਨ ਅਤੇ ਜ਼ਬਤ (discipline) ਵਿਚ ਰਹਿਣ ਦੀ ਭਾਵਨਾ ਪੈਦਾ ਕਰੇਗੀ, ਜੋ ਕੌਮ ਤਥਾ ਦੇਸ਼ ਅੰਦਰ ਕਿਸੇ ਸਮੇਂ ਹੰਗਾਮੀ ਹਾਲਤ (emergency) ਪੈਦਾ ਹੋ ਜਾਣ ਤੇ ਦੇਸ਼ ਸੇਵਾ ਤੇ ਰਖਿਆ ਹਿਤ ਵਰਤੀ ਜਾ ਸਕੇਗੀ। ਜ਼ਬਤ ਅੰਦਰ ਉਸਰਿਆ ਜੀਵਨ (desciplined life) ਜ਼ਿੰਦਗੀ ਦੇ ਹਰ ਖੇਤਰ ਅੰਦਰ ਸਫਲਤਾ ਪ੍ਰਾਪਤ ਹੁੰਦਾ ਹੈ। ਜ਼ਬਤ ਸਾਵਧਾਨਤਾ ਦਾ ਮੂਲ ਹੈ ਅਤੇ ਸਾਵਧਾਨ ਮਨੁਖ ਹੀ ਲੋੜ ਵੇਲੇ ਕੰਮ ਆ ਸਕਦਾ ਹੈ। ਇਸ ਲਈ ਕੌਮ ਨੂੰ ਜ਼ਬਤ ਵਾਲੇ ਜੀਵਨ ਅੰਦਰ ਢਾਲਣਾ ਕੌਮ ਅਤੇ ਦੇਸ਼ ਦੀ ਮਹਾਨ ਸੇਵਾ ਹੋਵੇਗੀ। ਇਸ ਵੱਲ ਧਿਆਨ ਦੇਣ ਦੀ ਅਵੱਸ਼ ਲੋੜ ਹੈ।

## ਟ੍ਰੈਕਟ ਨੰ: 109 ਦੇ ਸਹਾਇਕਾਂ ਦੇ ਨਾਮ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ (ਲਾਲ ਗੜ੍ਹ) ਬੀਕਾਨੇਰ
3 ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ ਡੇਹਰਾਦੂਨ
4 ਸਿਖ ਕਲਚਰਲ ਮਿਸ਼ਨ ਗੁਰਦੁਆਰਾ ਕੇਲਤ 15 ਸੀ ਚੰਡੀਗੜ੍ਹ
5 ਗੁਰਮਤਿ ਸਾਹਿਤ ਸਭਾ ਗੁਰਦੁਆਰਾ ਰੋਡ ਧਨਬਾਦ
6 ਸ੍ਰ. ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ 35 ਪਬਲਿਕ ਪਾਰਕ ਗੰਗਾ ਨਗਰ
7 ਡਾ ਪ੍ਰਹਿਲਾਦ ਸਿੰਘ ਆਟੋ ਸੈਂਟਰ ਮੇਨ ਰੋਡ ਰਾਂਚੀ
8 ਸ੍ਰ. ਆਤਮਾ ਸਿੰਘ ਗੁਰਚਰਨ ਸਿੰਘ ਤਸੀਲ ਰੋਡ ਜਗਰਾਂਉਂ
9 ਸ੍ਰ. ਜਰਨੈਲ ਸਿੰਘ ਕਰਨੈਲ ਸਿੰਘ ਵਿਜੇ ਨਗਰ ਜਗਰਾਉਂ
10 ਸ੍ਰ. ਇੰਦਰ ਸਿੰਘ ਨਗਿੰਦਰ ਸਿੰਘ ਰੇਲਵੇ ਲਿੰਕ ਰੋਡ ਜਗਰਾਉਂ
11 ਸ੍ਰ. ਨਛੱਤਰ ਸਿੰਘ ਮੈਨੇਜਰ ਪੰਜਾਬ ਐਂਡ ਸਿੰਧ ਬੈਂਕ ਜਗਰਾਉਂ
12 ਸ੍ਰ. ਹਰਦਿਤ ਸਿੰਘ ਸਬਜ਼ੀ ਮੰਡੀ ਵਾਲੇ ਜਗਰਾਉਂ
13 ਦਿਉਲ ਜਨਰਲ ਸਟੋਰ ਮੰਡੀ ਮੁਲਾਂਪੁਰ
14 ਪੰਜਾਬ ਆਇਰਨ ਸਟੋਰ ਲਾਜਪਤ ਰਾਏ ਰੋਡ ਜਗਰਾਉਂ

ਨੋਟ– ਅਗਲਾ ਟ੍ਰੈਕਟ ਨੰ: 110 "ਸਿੱਖ ਧਰਮ ਵਿਚ ਸਮਾਜਿਕ ਤੇ ਪਰਿਵਾਰਕ ਜੀਵਨ" ਹੋਵੇਗਾ, ਜੋ ਨਵੇਂ ਵਿਆਹੁਤੇ ਜੋੜੇ ਨੂੰ ਸੁਗਾਤ ਤੇ ਸਿੱਖਿਆ ਵਜੋਂ ਭੇਟਾ ਕਰਨ ਯੋਗ ਹੈ। ਚਾਹਵਾਨ ਸੱਜਨ ਆਪਣੇ ਆਰਡਰ ਹੁਣੇ ਭੇਜ ਦੇਣ।

---


| ਪ੍ਰਕਾਸ਼ਕ : | ਪਹਿਲੀ ਵਾਰ | ਛਾਪਕ : |
|---|---|---|
| ਨਰੈਣ ਸਿੰਘ ਸਕੱਤਰ | ਫਰਵਰੀ 1975 | ਜੰਗਾਵਰ ਪ੍ਰਿੰਟਰਜ਼ |
| ਗੁਰੂ ਨਾਨਕ ਮਿਸ਼ਨ ਪਟਿਆਲਾ। | | ਪਟਿਆਲਾ। |

